

# ਸਿੱਖ ਇਤਿਹਾਸ
# ਦੀਆਂ ਝਾਕੀਆਂ

ਪ੍ਰਿੰਸੀਪਲ ਤੇਜਾ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਭਾਗ ਤੀਜਾ

# ਸਿੱਖ ਇਤਿਹਾਸ ਦੀਆਂ ਝਾਕੀਆਂ

ਭਾਗ ਤੀਜਾ

ਲੇਖਕ
ਪ੍ਰਿੰਸੀਪਲ ਤੇਜਾ ਸਿੰਘ

ਅਨੁਵਾਦਕ
ਭਾਈ ਜੋਧ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

*Sikh Itihas Dian Jhakian* Part III (Punjabi), translation of *High Roads of Sikh History* (English) written by Principal Teja Singh

ਪਹਿਲੀ ਵਾਰ, 1976 : 2200
ਦੂਜੀ ਵਾਰ, 1980 : 1100
ਤੀਜੀ ਵਾਰ, 1988 : 2100
ਮੁੱਲ : 8-25 ਰੁਪਏ

ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਅਤੇ ਫੁਲਕੀਆਂ ਪ੍ਰੈਸ, ਪਟਿਆਲਾ ਵਿਖੇ ਛਪੀ ।

# ਦੋ ਸ਼ਬਦ

"ਸਿੱਖ ਇਤਿਹਾਸ ਦੀਆਂ ਕੁਝ ਝਾਕੀਆਂ" ਪ੍ਰਿੰ. ਤੇਜਾ ਸਿੰਘ ਜੀ ਨੇ ਮੂਲ ਰੂਪ ਵਿਚ ਅੰਗਰੇਜ਼ੀ ਵਿਚ ਲਿਖੀ ਸੀ। ਇਸ ਪੁਸਤਕ ਦੇ ਪੰਜਾਬੀ ਰੂਪ ਦੀ ਦੇਰ ਤੋਂ ਲੋੜ ਮਹਿਸੂਸ ਹੋ ਰਹੀ ਸੀ। ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਇਸ ਉੱਤਮ ਪੁਸਤਕ ਦਾ ਪੰਜਾਬੀ ਅਨੁਵਾਦ ਪੰਜਾਬੀ ਤੇ ਸਿੱਖ ਜਗਤ ਦੇ ਮਹਾਨ ਵਿਆਖਿਆਕਾਰ ਭਾਈ ਸਾਹਿਬ ਭਾਈ ਜੋਧ ਸਿੰਘ ਜੀ ਨੇ ਕਰਨਾ ਪ੍ਰਵਾਨ ਕੀਤਾ। ਇਹ ਇਸ ਪੁਸਤਕ ਦੀ ਪ੍ਰਮਾਣਿਕਤਾ ਤੇ ਸ੍ਰੇਸ਼ਟਤਾ ਦਾ ਤੁਛ ਜਿਹਾ ਸਬੂਤ ਹੈ। ਪੰਜਾਬੀ ਰੂਪਾਂਤਰ ਕਰਨ ਲਈ ਉਨ੍ਹਾਂ ਤੋਂ ਚੰਗੇਰਾ ਹੋਰ ਕੋਈ ਵਿਅਕਤੀ ਮਿਲਣਾ ਅਸੰਭਵ ਹੈ।

ਪੁਸਤਕ ਵਿਚ ਦਸ ਗੁਰੂ ਸਾਹਿਬਾਨ ਦਾ ਪਾਵਨ ਜੀਵਨ ਬੜੀ ਸਰਲ ਤੇ ਰੌਚਿਕ ਭਾਸ਼ਾ ਵਿਚ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ। ਨਿੱਕੀਆਂ ਨਿੱਕੀਆਂ ਸਾਖੀਆਂ ਦੁਆਰਾ ਉੱਚੇ ਸੁੱਚੇ ਭਾਵਾਂ ਨੂੰ ਦ੍ਰਿੜ ਕਰਵਾਇਆ ਗਿਆ ਹੈ। ਗੁਰੂ ਘਰ ਦਾ ਹਰ ਅਨੁਯਾਈ ਇਸ ਨੂੰ ਬੜੇ ਚਾਉ ਨਾਲ ਅਧਿਐਨ ਕਰੇਗਾ ਅਤੇ ਵਿਸ਼ੇਸ਼ ਕਰਕੇ ਬੱਚੇ ਤੇ ਵਿਦਿਆਰਥੀ ਇਸ ਤੋਂ ਬੜਾ ਨਿਗਰ ਲਾਭ ਪ੍ਰਾਪਤ ਕਰਨਗੇ। ਲੋੜ ਹੈ ਕਿ ਸਿੱਖ ਇਤਿਹਾਸ, ਰਹਿਤ ਮਰਿਯਾਦਾ ਤੇ ਗੁਰਮਤਿ ਸਾਹਿਤ ਨੂੰ ਵੀ ਇਸੇ ਸੁਖੈਨ ਸ਼ੈਲੀ ਤੇ ਸਿੱਧੇ ਢੰਗ ਨਾਲ ਪਾਠਕਾਂ ਤਕ ਪਹੁੰਚਾਇਆ ਜਾਵੇ ਤਾਂ ਜੋ ਆਉਣ ਵਾਲਾ ਪੋਚ ਆਪਣੇ ਬਹੁ-ਮੁੱਲੇ ਵਿਰਸੇ ਤੋਂ ਭਲੀ ਪ੍ਰਕਾਰ ਵਾਕਿਫ਼ ਹੋ ਸਕੇ।

ਦਸ ਗੁਰੂ ਸਾਹਿਬਾਨ ਦੇ ਜੀਵਨ ਤੋਂ ਛੁਟ ਇਸ ਪੁਸਤਕ ਵਿਚ 'ਉੱਤਰ ਗੁਰੂ ਕਾਲ" ਦਾ ਸੰਖੇਪ ਹਾਲ ਵੀ ਦਿੱਤਾ ਗਿਆ ਹੈ ਅਤੇ "ਸਿੱਖ ਰਾਜ ਦੀ ਸਮਾਪਤੀ" ਤੇ "ਸਿੱਖਾਂ ਵਿਚ ਵਰਤਮਾਨ ਜਾਗ੍ਰਿਤੀ" ਬਾਰੇ ਵੀ

ਵਿਚਾਰ ਕੀਤਾ ਗਿਆ ਹੈ। ਇਸ ਨਾਲ ਪਾਠਕਾਂ ਵਿਚ ਸਿੱਖ ਇਤਿਹਾਸ ਬਾਰੇ ਸ਼ੌਕ ਪੈਦਾ ਹੋਵੇਗਾ ਅਤੇ ਸ਼ਰਧਾ ਉਤਪੰਨ ਹੋਵੇਗੀ ਤੇ ਉਹ ਇਕ ਸ੍ਰੇਸ਼ਟ ਤੇ ਨੇਕ ਜੀਵਨ ਬਤੀਤ ਕਰਨ ਵੱਲ ਰੁਚਿਤ ਹੋਣਗੇ। ਨਿਰਸੰਦੇਹ ਇਹ ਪੁਸਤਕ ਸਾਡੇ ਬਾਲਕਾਂ ਤੇ ਯੁਵਕਾਂ ਵਿਚ ਧਰਮ ਲਈ ਪਿਆਰ ਤੇ ਗੁਰੂ ਸਾਹਿਬਾਨ ਲਈ ਸਤਿਕਾਰ ਦੇ ਭਾਵ ਉਤਪੰਨ ਕਰੇਗੀ ਤੇ ਉਨ੍ਹਾਂ ਨੂੰ ਸ੍ਰੇਸ਼ਟ ਸ਼ਹਿਰੀ ਬਣਨ ਦੀ ਪ੍ਰੇਰਣਾ ਦੇਵੇਗੀ।

ਜੇਕਰ ਇਸ ਉੱਦੇਸ਼ ਵਿਚ ਇਹ ਪੁਸਤਕ ਸਫ਼ਲ ਹੋ ਗਈ (ਜਿਸ ਦਾ ਸਾਨੂੰ ਯਕੀਨ ਹੈ, ਅਵੱਸ਼ ਹੋਵੇਗੀ) ਤਾਂ ਅਸੀਂ ਸਮਝਾਂਗੇ ਕਿ ਸਾਡਾ ਇਸ ਮੂਲ ਪੁਸਤਕ ਨੂੰ ਪੰਜਾਬੀ ਰੂਪਾਂਤਰ ਦੇਣਾ ਲਾਭਦਾਇਕ ਸਾਬਤ ਹੋਇਆ ਹੈ।

ਇੰਦਰਜੀਤ ਕੌਰ ਸੰਧੂ
ਵਾਈਸ-ਚਾਂਸਲਰ

ਪੰਜਾਬੀ ਯੂਨੀਵਰਸਿਟੀ,
ਪਟਿਆਲਾ
ਨਵੰਬਰ 22, 1976

## ਤਤਕਰਾ


| | | |
|---|---|---|
| 1. | ਗੁਰੂ ਨਾਨਕ ਭਾਗ ਪਹਿਲਾ | 1 |
| 2. | ਗੁਰੂ ਨਾਨਕ ਭਾਗ ਦੂਜਾ | 4 |
| 3. | ਗੁਰੂ ਅੰਗਦ | 9 |
| 4. | ਗੁਰੂ ਅਮਰਦਾਸ | 14 |
| 5. | ਗੁਰੂ ਰਾਮਦਾਸ | 19 |
| 6. | ਗੁਰੂ ਅਰਜਨ | 23 |
| 7. | ਗੁਰੂ ਹਰਿਗੋਬਿੰਦ | 27 |
| 8. | ਗੁਰੂ ਹਰਿ ਰਾਇ | 32 |
| 9. | ਗੁਰੂ ਹਰਿ ਕ੍ਰਿਸ਼ਨ | 36 |
| 10. | ਗੁਰੂ ਤੇਗ ਬਹਾਦਰ | 39 |
| 11. | ਗੁਰੂ ਗੋਬਿੰਦ ਸਿੰਘ | 45 |
| 12. | ਸਿੱਖ ਬਾਬੇ ਬੰਦੇ ਦੀ ਤਾਕਤ ਵਿਚ | 52 |
| 13. | ਸਿੱਖਾਂ ਤਾਕਤ ਪ੍ਰਾਪਤ ਕਰ ਲਈ | 55 |
| 14. | ਮਹਾਰਾਜਾ ਰਣਜੀਤ ਸਿੰਘ | 59 |
| 15. | ਰਣਜੀਤ ਸਿੰਘ ਮਗਰੋਂ | 64 |
| 16. | ਸਿੱਖ ਰਾਜ ਦੀ ਸਮਾਪਤੀ | 68 |
| 17. | ਸਿੱਖਾਂ ਵਿਚ ਵਰਤਮਾਨ ਜਾਗ੍ਰਿਤੀ | 73 |

1

# ਗੁਰੂ ਨਾਨਕ

ਭਾਗ ਪਹਿਲਾ

ਸਿੱਖੀ ਉਹ ਧਰਮ ਹੈ ਜਿਸ ਦੀ ਨੀਂਹ ਦਸਾਂ ਗੁਰੂਆਂ ਨੇ ਰਖੀ। ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ਸਨ ਜਿਨ੍ਹਾਂ ਨੇ ਸੰਨ 1469 ਵਿਚ ਇਕ ਪਿੰਡ, ਜਿਸ ਦਾ ਨਾਮ ਤਲਵੰਡੀ ਸੀ, ਵਿਚ ਜਨਮ ਲਿਆ। ਹੁਣ ਇਸ ਦਾ ਨਾਂ ਨਨਕਾਣਾ ਸਾਹਿਬ ਹੈ ਜੋ ਪਾਕਿਸਤਾਨ ਦੇ ਜ਼ਿਲ੍ਹੇ ਸ਼ੇਖ਼ੂਪੁਰੇ ਵਿਚ ਹੈ। ਉਨ੍ਹਾਂ ਦੇ ਪਿਤਾ ਦਾ ਨਾਮ ਕਾਲੂ ਸੀ। ਉਹ ਪਿੰਡ ਦੇ ਪਟਵਾਰੀ ਸਨ ਅਤੇ ਪਿੰਡ ਦੀ ਜ਼ਮੀਨ ਦੇ ਮਾਲਿਕਾਂ ਅਤੇ ਉਨ੍ਹਾਂ ਦੀ ਜ਼ਮੀਨ ਦਾ ਲੇਖਾ ਆਪਣੇ ਕਾਗ਼ਜ਼ਾਂ ਵਿਚ ਦਰਜ ਕਰਦੇ ਹੁੰਦੇ ਸਨ।

ਬਚਪਨ ਵਿਚ ਹੀ ਬਾਬਾ ਨਾਨਕ ਵਿਚ ਬਹੁਤ ਸਿਆਣਪ ਦੇ ਚਿੰਨ੍ਹ ਦਿਸਦੇ ਸਨ। ਸੱਤ ਸਾਲ ਦੀ ਆਯੂ ਹੋਣ ਤੇ ਉਨ੍ਹਾਂ ਨੂੰ ਪਿੰਡ ਦੇ ਪਾਂਧੇ ਪਾਸ ਲਿਖਣਾ ਪੜ੍ਹਨਾ ਸਿਖਣ ਲਈ ਸੌਂਪਿਆ ਗਿਆ। ਅੱਖਰਾਂ ਦੇ ਅਰਥਾਂ ਸੰਬੰਧੀ ਅਜੀਬ ਅਜੀਬ ਸਵਾਲ ਕਰ ਕੇ ਉਨ੍ਹਾਂ ਨੇ ਆਪਣੇ ਸਿੱਖਿਅਕ ਨੂੰ ਹੈਰਾਨ ਕਰ ਦਿੱਤਾ। ਅਕਸਰ ਉਹ ਚੁਪ ਰਹਿੰਦੇ ਸਨ ਅਤੇ ਕਿਤਾਬਾਂ ਵੱਲ ਧਿਆਨ ਨਹੀਂ ਦਿੰਦੇ ਸਨ। ਇਸ ਪੁੱਛ ਦਾ, ਕਿ ਉਹ ਆਪਣੀ ਸੰਥਾ ਕਿਉਂ ਨਹੀਂ ਯਾਦ ਕਰਦੇ, ਉਨ੍ਹਾਂ ਨੇ ਇਹ ਉੱਤਰ ਦਿੱਤਾ ਕਿ ਮੈਨੂੰ ਨਿਰੰਕਾਰ ਦਾ ਗਿਆਨ ਵਧਾਣ ਨਾਲ ਪਿਆਰ ਹੈ ਅਤੇ ਮੈਂ ਪੁਰਾਣੀਆਂ ਪੁਸਤਕਾਂ ਪੜ੍ਹਨ ਅਤੇ ਲੇਖਾ-ਜੋਖਾ ਸਿਖਣ ਦਾ ਬਹੁਤਾ ਮੁੱਲ ਨਹੀਂ ਸਮਝਦਾ। ਇਕ ਹੋਰ ਉਸਤਾਦ ਪਾਸੋਂ ਕੁਝ ਫ਼ਾਰਸੀ ਪੜ੍ਹ

ਕੇ ਉਨ੍ਹਾਂ ਨੇ ਪਾਠਸ਼ਾਲਾ ਜਾਣਾ ਛੱਡ ਦਿੱਤਾ। ਉਨ੍ਹਾਂ ਨੇ ਆਪਣੇ ਆਪ ਨੂੰ ਡੂੰਘੀਆਂ ਸੋਚਾਂ ਅਤੇ ਪ੍ਰਾਰਥਨਾਵਾਂ ਵਿਚ ਲੀਨ ਕਰ ਦਿੱਤਾ ਅਤੇ ਆਪਣਾ ਬਹੁਤ ਸਾਰਾ ਸਮਾਂ ਸੰਤਾਂ ਦੀ ਸੰਗਤ ਵਿਚ ਬਿਤਾਉਣ ਲੱਗ ਪਏ।

ਇਸ ਨੇ ਉਨ੍ਹਾਂ ਦੇ ਪਿਤਾ ਜੀ ਨੂੰ ਨਿਰਾਸ਼ ਕਰ ਦਿੱਤਾ। ਪਿਤਾ ਜੀ ਨੂੰ ਉਮੀਦ ਸੀ ਕਿ ਮੇਰਾ ਪੁੱਤਰ ਮੁਨਸ਼ੀ ਦਾ ਕੰਮ ਸਿਖ ਕੇ ਕੁਝ ਸਮੇਂ ਮਗਰੋਂ ਮੇਰਾ ਕੰਮ ਸੰਭਾਲੇਗਾ। ਫਿਰ ਉਨ੍ਹਾਂ ਨੇ ਬਾਬਾ ਨਾਨਕ ਨੂੰ ਡੰਗਰ ਚਾਰਨ ਤੇ ਲਾਇਆ ਅਤੇ ਫਿਰ ਆਪਣੇ ਖੇਤਾਂ ਦੀ ਵਾਹੀ ਕਰਨ ਤੇ, ਪਰੰਤੂ ਕਿਸੇ ਕੰਮ ਵਿਚ ਵੀ ਉਨ੍ਹਾਂ ਦਾ ਦਿਲ ਨਾ ਲੱਗਿਆ। ਉਹ ਪੂਰਨ ਤੌਰ ਪੁਰ ਨਿਰੰਕਾਰ ਦੇ ਪ੍ਰੇਮ ਵਿਚ ਮਸਤ ਰਹੇ। ਇਸ ਗੱਲ ਕਾਰਣ ਬਾਬਾ ਕਾਲੂ ਜੀ ਚਿੰਤਾਤੁਰ ਹੋਏ। ਉਨ੍ਹਾਂ ਨੇ ਆਪਣੇ ਪੁੱਤਰ ਦੇ ਮਨ ਨੂੰ ਧਾਰਮਿਕ ਖ਼ਿਆਲਾਂ ਤੋਂ ਮੋੜਨ ਦਾ ਯਤਨ ਕੀਤਾ।

ਉਨ੍ਹਾਂ ਨੇ ਬਾਬਾ ਨਾਨਕ ਜੀ ਨੂੰ ਵੀਹ ਰੁਪਈਏ ਦਿੱਤੇ ਅਤੇ ਚੂਹੜਕਾਣੇ, ਜੋ ਉਸੇ ਜ਼ਿਲ੍ਹੇ ਵਿਚ ਇਕ ਪਿੰਡ ਸੀ, ਕੋਈ ਚੰਗਾ ਸੌਦਾ ਕਰਨ ਲਈ ਭੇਜਿਆ। ਉਨ੍ਹਾਂ ਦਾ ਖ਼ਿਆਲ ਸੀ ਕਿ ਬਾਬਾ ਨਾਨਕ ਆਮ ਵਰਤੋਂ ਦੀਆਂ ਕੁਝ ਵਸਤਾਂ ਖ਼ਰੀਦਣਗੇ ਅਤੇ ਕਿਸੇ ਹੋਰ ਥਾਂ ਨਫ਼ੇ ਤੇ ਵੇਚਣਗੇ। ਬਾਬਾ ਨਾਨਕ ਆਪਣੇ ਇਕ ਸੇਵਾਦਾਰ ਨਾਲ ਚਲ ਪਏ। ਪਰ ਉਹ ਅਜੇ ਬਹੁਤ ਦੂਰ ਨਹੀਂ ਗਏ ਸਨ ਕਿ ਉਨ੍ਹਾਂ ਨੂੰ ਸੰਤਾਂ ਦਾ ਇਕ ਟੋਲਾ ਮਿਲ ਪਿਆ ਜੋ ਕਈ ਦਿਨਾਂ ਤੋਂ ਭੋਜਨ ਤੋਂ ਵਾਂਝਾਂ ਸੀ। ਗੁਰੂ ਜੀ ਨੇ ਸੋਚਿਆ ਕਿ ਸੌਦਾ ਕਰਨ ਦਾ ਕੇਹਾ ਚੰਗਾ ਮੌਕਾ ਹੈ। ਮੈਂ ਸਾਰੀ ਨਕਦੀ ਇਨ੍ਹਾਂ ਉਪਰ ਖ਼ਰਚ ਦਿਆਂਗਾ। ਉਹ ਇਕ ਲਾਗੇ ਦੇ ਪਿੰਡ ਗਏ ਅਤੇ ਉਨ੍ਹਾਂ ਲਈ ਖਾਣ ਦੀਆਂ ਵਸਤਾਂ ਮੁੱਲ ਲੇ ਆਏ।

ਜਦੋਂ ਉਹ ਖ਼ਾਲੀ ਹੱਥ ਘਰ ਮੁੜੇ ਤਾਂ ਉਨ੍ਹਾਂ ਦੇ ਪਿਤਾ ਜੀ ਬਹੁਤ ਗੁੱਸੇ ਹੋਏ ਅਤੇ ਉਨ੍ਹਾਂ ਦੇ ਮੂੰਹ ਪੁਰ ਚਪੇੜਾਂ ਮਾਰੀਆਂ। ਪਰ ਬਾਬਾ ਨਾਨਕ ਆਪਣੇ ਮਾਰਗ ਤੇ ਚਲਦੇ ਰਹੇ। ਅੰਤ ਵਿਚ ਉਨ੍ਹਾਂ ਨੇ ਨਾਨਕ ਜੀ ਨੂੰ ਸੁਲਤਾਨਪੁਰ ਘਲਣ ਦਾ ਇਰਾਦਾ ਕਰ ਲਿਆ, ਜਿਥੇ ਬਾਬਾ

ਨਾਨਕ ਦੀ ਭੈਣ ਬੀਬੀ ਨਾਨਕੀ ਰਹਿੰਦੀ ਸੀ। ਉਸ ਦੇ ਪਤੀ ਜੈ ਰਾਮ ਨੇ ਨਵਾਬ ਦੇ ਮੋਦੀ ਖਾਨੇ ਦੇ ਭੰਡਾਰੀ ਦੀ ਥਾਂ ਉਨ੍ਹਾਂ ਲਈ ਪ੍ਰਾਪਤ ਕਰ ਲਈ।

ਬਾਬਾ ਨਾਨਕ ਨੇ ਆਪਣਾ ਕੰਮ ਬਹੁਤ ਤਨਦੇਹੀ ਨਾਲ ਸੰਭਾਲਿਆ। ਉਹ ਆਪਣੇ ਆਪ ਤੇ ਬਹੁਤ ਥੋੜ੍ਹਾ ਖ਼ਰਚ ਕਰਦੇ ਸਨ ਅਤੇ ਬਹੁਤ ਸਾਰੀ ਆਮਦਨੀ ਦਾਨ ਕਰ ਦਿੰਦੇ ਸਨ। ਤਾਂ ਭੀ ਉਨ੍ਹਾਂ ਨੇ ਆਪਣਾ ਕੰਮ ਅਜਿਹੀ ਸੋਹਣੀ ਤਰ੍ਹਾਂ ਕੀਤਾ ਕਿ ਹਰ ਕੋਈ ਉਨ੍ਹਾਂ ਨਾਲ ਪ੍ਰਸੰਨ ਸੀ ਅਤੇ ਸਭ ਤੋਂ ਵਧੀਕ ਨਵਾਬ ਖ਼ੁਸ਼ ਸੀ। ਨਾਨਕ ਜੀ ਨੇ ਵਿਆਹ ਕਰ ਲਿਆ ਅਤੇ ਦੋ ਪੁੱਤਰ ਸਿਰੀ ਚੰਦ ਅਤੇ ਲਖਮੀ ਦਾਸ ਪੈਦਾ ਹੋਏ। ਲੋਕਾਂ ਖ਼ਿਆਲ ਕੀਤਾ ਕਿ ਹੁਣ ਉਨ੍ਹਾਂ ਨੂੰ ਆਪਣਾ ਕਾਰਜ ਖੇਤਰ ਲੱਭ ਪਿਆ ਹੈ। ਲੋਕਾਂ ਖ਼ਿਆਲ ਕੀਤਾ ਕਿ ਹੁਣ ਗੁਰੂ ਜੀ ਨੂੰ ਯੋਗ ਕੰਮ ਮਿਲ ਗਿਆ ਹੈ ਅਤੇ ਉਹ ਹੁਣ ਅੱਗੋਂ ਲਈ ਇਸੇ ਵਿਚ ਲਗੇ ਰਹਿਣਗੇ। ਪਰ ਬਾਬਾ ਜੀ ਨੂੰ ਇਨ੍ਹਾਂ ਰੁਝੇਵਿਆਂ ਵਿਚੋਂ ਵੀ ਆਪਣਾ ਅਸਲੀ ਕੰਮ ਨਹੀਂ ਸੀ ਭੁਲਿਆ। ਉਹ ਅਜੇ ਵੀ ਇਕਾਂਤ ਵਿਚ ਈਸ਼ਵਰ ਅਗੇ ਅਰਦਾਸ ਕਰ ਕੇ ਉਸ ਨਾਲ ਇਕ-ਮਿਕ ਹੋਣ ਲਈ ਤਾਂਘਦੇ ਸਨ ਅਤੇ ਆਪਣੀਆਂ ਭਵਿੱਖ ਦੀਆਂ ਯੋਜਨਾਵਾਂ ਦਾ ਚਿੰਤਨ ਕਰਦੇ ਰਹਿੰਦੇ। ਆਪ ਇਕ ਭਲਕ ਸਵੇਰੇ ਹੀ ਜਦੋਂ ਉਹ ਲਾਗੇ ਦੀ ਨਦੀ ਬੇਈਂ ਵਿਚ ਇਸ਼ਨਾਨ ਕਰ ਰਹੇ ਸਨ ਉਨ੍ਹਾਂ ਨੂੰ ਇਕ ਚਮਤਕਾਰੀ ਦ੍ਰਿਸ਼ ਨਜ਼ਰੀਂ ਪਿਆ। ਉਸ ਦਾ ਗੁਰੂ ਜੀ ਪਰ ਇਹ ਅਸਰ ਹੋਇਆ ਕਿ ਉਹ ਤਿੰਨ ਦਿਨ ਤੀਕ ਸ਼ਹਿਰ ਵਿਚ ਨਾ ਆਏ। ਲੋਕ ਹੈਰਾਨ ਹੋ ਰਹੇ ਸ਼ੁਨ ਕਿ ਉਨ੍ਹਾਂ ਨਾਲ ਕੀ ਵਾਪਰਿਆ ਹੈ। ਜਦੋਂ ਉਹ ਫਿਰ ਲੋਕਾਂ ਵਿਚ ਆਏ ਤਾਂ ਐਉਂ ਦਿਸਦੇ ਸਨ ਜਿਵੇਂ ਕੋਈ ਸੁਪਨਾ ਵੇਖ ਰਹੇ ਹਨ। ਉਨ੍ਹਾਂ ਪੁੱਛਿਆ ਤੁਸਾਡੇ ਨਾਲ ਕੀ ਵਾਪਰਿਆ ਹੈ। ਗੁਰੂ ਜੀ ਨੇ ਇਹ ਸ਼ਬਦ ਉਚਾਰ ਕੇ ਉੱਤਰ ਦਿੱਤਾ, "ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਹੈ।" ਉਨ੍ਹਾਂ ਹੋਰ ਕੋਈ ਗੱਲ ਨਾ ਕੀਤੀ।

5.

2

# ਗੁਰੂ ਨਾਨਕ

ਭਾਗ ਦੂਜਾ

ਗੁਰੂ ਨਾਨਕ ਜੀ ਨੂੰ ਆਪਣਾ ਅਸਲੀ ਕਰਨ ਯੋਗ ਕੰਮ ਲਭ ਪਿਆ ਸੀ। ਉਹ ਇਹ ਸੀ ਕਿ ਗੁਰੂ ਜੀ ਸੰਸਾਰ ਵਿਚ ਵਿਚਰ ਕੇ ਲੋਕਾਂ ਨੂੰ ਨੇਕ ਬਣਾਣ। ਉਨ੍ਹਾਂ ਪਾਸ ਜੋ ਕੁਝ ਸੀ ਉਹ ਗ਼ਰੀਬਾਂ ਨੂੰ ਦੇ ਦਿੱਤਾ ਅਤੇ ਇਕ ਅਜੀਬ ਜਿਹਾ ਵੇਸ ਕਰ ਕੇ ਘਰੋਂ ਨਿਕਲ ਤੁਰੇ। ਉਨ੍ਹਾਂ ਨਾਲ ਇਕ ਮੁਸਲਮਾਨ ਸ਼ਿਸ਼ ਮਰਦਾਨਾ ਨਾਮ ਦਾ ਸੀ। ਉਹ ਚੰਗਾ ਸੰਗੀਤਕਾਰ ਸੀ ਅਤੇ ਆਪਣੇ ਮਾਲਿਕ ਦੇ ਗੀਤਾਂ, ਸ਼ਬਦਾਂ ਨੂੰ ਰਬਾਬ ਵਜਾ ਕੇ ਗਾਉਂਦਾ ਹੁੰਦਾ ਸੀ।

ਗੁਰੂ ਜੀ ਸ਼ਹਿਰੋਂ ਸ਼ਹਿਰ ਅਤੇ ਦੇਸ਼ੋਂ ਦੇਸ਼ ਫਿਰੇ। ਉਨ੍ਹਾਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਆਖਿਆ ਕਿ ਰੱਬ ਨੂੰ ਮੰਨੋ ਅਤੇ ਉਨ੍ਹਾਂ ਭੁਲੇਖਿਆਂ ਵਿਚੋਂ ਨਿਕਲੋ ਜਿਨ੍ਹਾਂ ਵਿਚ ਤੁਸੀਂ ਫਸੇ ਹੋਏ ਹੋ।

ਅਜਿਹੇ ਇਕ ਸਫ਼ਰ ਵਿਚ ਗੁਰੂ ਜੀ ਐਮਨਾਬਾਦ ਪਹੁੰਚੇ, ਜੋ ਸ਼ਹਿਰ ਗੁਜਰਾਂਵਾਲੇ ਦੇ ਅਜੋਕੇ ਜ਼ਿਲ੍ਹੇ ਵਿਚ ਵਾਕਿਆ ਹੈ। ਐਨ ਉਸੇ ਸਮੇਂ, ਬਾਬਰ, ਵੱਡਾ ਮੁਗ਼ਲ, ਹਿੰਦੁਸਤਾਨ ਪੁਰ ਹਮਲੇ ਕਰਕੇ ਹਰ ਥਾਂ ਤਬਾਹੀ ਮਚਾ ਰਿਹਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਕਤਲ ਹੋਏ ਅਤੇ ਨਾ ਹਿੰਦੂ ਬਚੇ ਨਾ ਮੁਸਲਮਾਨ।

ਪਰ ਗੁਰੂ ਨਾਨਕ ਸਾਰੇ ਦ੍ਰਿਸ਼ ਨੂੰ ਆਪਣੀਆਂ ਅੱਖਾਂ ਨਾਲ ਵੇਖਦੇ ਸਨ ਅਤੇ ਆਪਣੇ ਦੇਸ਼ ਵਾਸੀਆਂ ਨੂੰ ਇਤਨਾ ਨਿਤਾਣਾ ਵੇਖ ਕੇ ਬਹੁਤ

ਦੁੱਖ ਮਹਿਸੂਸ ਕਰਦੇ ਸਨ। ਬਹੁਤ ਦੁੱਖ ਅਨੁਭਵ ਕਰਕੇ ਉਹ ਬੈਠ ਜਾਂਦੇ ਅਤੇ ਮਰਦਾਨੇ ਨੂੰ ਆਖਦੇ ਰਬਾਬ ਵਜਾ। ਉਹ ਰੱਬ ਪ੍ਰਤੀ ਕੂਕ ਕੇ ਆਖਦੇ, "ਹੇ ਸਿਰਜਣ ਹਾਰ! ਜਦੋਂ ਇਤਨਾ ਖ਼ੂਨ ਖ਼ਰਾਬਾ ਅਤੇ ਕੁਰਲਾਟ ਹੋਏ, ਕੀ ਤੂੰ ਕੋਈ ਦਰਦ ਨਾ ਮਹਿਸੂਸ ਕੀਤਾ। ਤੂੰ ਸਾਰਿਆਂ ਦਾ ਸਾਂਝਾ ਹੈਂ। ਜੇ ਕਦੀ ਇਕ ਸ਼ਕਤੀਵਾਨ ਦੂਜੇ ਸ਼ਕਤੀਵਾਨ ਟੋਲੇ ਨੂੰ ਮਾਰੇ ਤਾਂ ਇਹ ਰੋਸ ਦਾ ਕੋਈ ਕਾਰਣ ਨਹੀਂ। ਪਰ ਜੇ ਇਕ ਕ੍ਰੋਧਵਾਨ ਸ਼ੀਂਹ ਗਊਆਂ ਦੇ ਵਗ ਪੁਰ ਜਾ ਪਵੇ, ਤਾਂ ਵਗ ਦੇ ਖਸਮ ਨੂੰ ਕੁਝ ਬਹਾਦਰੀ ਵਿਖਾਣੀ ਚਾਹੀਦੀ ਹੈ।"

ਇਹ ਕਹਿ ਕੇ ਗੁਰੂ ਜੀ ਸਮਾਧੀ ਸਥਿਤ ਹੋ ਗਏ। ਕੋਈ ਜੱਥੇਬੰਦ ਤਾਕਤਾਂ ਉਨ੍ਹਾਂ ਦੇ ਮਗਰ ਨਾ ਹੋਣ ਕਰਕੇ ਉਹ ਕੁਝ ਨਹੀਂ ਸਨ ਕਰ ਸਕਦੇ। ਪਰ ਜੇ ਇਕ ਕੌਮ ਉਸ ਦੀ ਪਿੱਠ ਪਿੱਛੇ ਹੁੰਦੀ ਤਾਂ ਉਹ ਕੀ ਨਾ ਕਰ ਵਿਖਾਂਦੇ।

ਸ਼ੋਕ! ਕੋਈ ਕੌਮ ਉਨ੍ਹਾਂ ਦੇ ਮਗਰ ਨਹੀਂ ਸੀ। ਉਨ੍ਹਾਂ ਅਤੇ ਉਨ੍ਹਾਂ ਦੇ ਜਾਨਸ਼ੀਨਾਂ ਨੇ ਅਜੇ ਕੌਮ ਸਿਰਜਣੀ ਸੀ। ਪਰ ਉਹ ਨਿਰਾਸ਼ ਹੋ ਕੇ ਵਿਹਲੇ ਨਾ ਬੈਠੇ ਰਹੇ, ਜੋ ਕੁਝ ਉਸ ਵਕਤ ਸੰਭਵ ਸੀ, ਉਨ੍ਹਾਂ ਨੇ ਕਰਨਾ ਆਰੰਭ ਕਰ ਦਿੱਤਾ।

ਆਪਣੇ ਹਮਵਤਨਾਂ ਨੂੰ ਬਚਾਣ ਦਾ ਇਕ ਰਾਹ ਇਹ ਹੋ ਸਕਦਾ ਸੀ ਕਿ ਜਾਤ ਪਾਤ ਦੇ ਬੰਧਨਾਂ ਨੂੰ ਹੋਰ ਕਰੜਾ ਕੀਤਾ ਜਾਵੇ ਜਿਸ ਤਰ੍ਹਾਂ ਉਨ੍ਹਾਂ ਤੋਂ ਪਹਿਲਾਂ ਵਗ ਦੇ ਕਈ ਸੁਆਮੀਆਂ ਨੇ ਕੀਤਾ ਸੀ। ਪਰੰਤੂ ਇਸ ਦਾ ਅਸਰ ਕੋਈ ਬਹੁਤਾ ਚਿਰ ਸਥਾਈ ਨਹੀਂ ਸੀ ਹੋਣਾ। ਜਿਤਨਾ ਚਿਰ ਭਾਰਤੀ ਨਿਰਾ ਗਊਆਂ ਦਾ ਹੀ ਵਗ ਸਨ ਉਤਨਾ ਚਿਰ ਕਦੀ ਕੋਈ ਕ੍ਰੋਧ-ਗ੍ਰਸਤ ਸ਼ੀਂਹ ਉਨ੍ਹਾਂ ਪੁਰ ਹਮਲਾ ਕਰਨ ਲਈ ਉਗਮ ਹੀ ਸਕਦਾ ਸੀ। ਤਾਕਤ ਅੰਦਰੋਂ ਪੈਦਾ ਹੋਣੀ ਜ਼ਰੂਰੀ ਹੈ। ਗਊਆਂ ਦਾ ਸ਼ੇਰਾਂ ਵਿਚ ਸਦਾਚਾਰਕ ਅਤੇ ਸਰੀਰਕ ਤੌਰ ਪੁਰ ਬਦਲ ਜਾਣਾ ਜ਼ਰੂਰੀ ਹੈ। ਫਿਰ ਉਹ ਆਪਣੇ ਸ਼ਤਰੂਆਂ ਦਾ ਖੁਲ੍ਹਮਖੁਲ੍ਹਾ ਟਾਕਰਾ ਕਰ ਸਕਦੀਆਂ ਹਨ।

ਅਸੀਂ ਵੇਖਾਂਗੇ ਕਿ ਸਿੱਖ ਇਤਿਹਾਸ ਵਿਚ ਗਊਆਂ ਕਿਸ ਤਰ੍ਹਾਂ ਸ਼ੇਰ ਬਣ ਗਈਆਂ ।

ਗੁਰੂ ਜੀ ਨੂੰ ਪ੍ਰਤੀਤ ਹੋਇਆ ਕਿ ਮੇਰੇ ਹਮਵਤਨ ਬਲਹੀਨ ਹਨ ਕਿਉਂ ਜੋ ਉਹ ਨੇਕ ਨਹੀਂ । ਉਨ੍ਹਾਂ ਇਕ ਨਿਰੰਕਾਰ ਤੋਂ ਮੂੰਹ ਫੇਰ ਲਿਆ ਹੈ ਅਤੇ ਬਹੁਤ ਸਾਰੇ ਦੇਵਤੇ ਅਤੇ ਦੇਵੀਆਂ ਉਸ ਦੀ ਥਾਂ ਸਥਾਪਿਤ ਕਰ ਲਏ ਸਨ । ਉਨ੍ਹਾਂ ਨੇ ਸਿੱਖਿਆ ਦਿੱਤੀ ਕਿ ਨਿਰੰਕਾਰ ਕੇਵਲ ਇਕ ਹੈ । ਉਹ ਨਿਰਾ ਹਿੰਦੂਆਂ ਜਾਂ ਮੁਸਲਮਾਨਾਂ ਜਾਂ ਈਸਾਈਆਂ ਦੀ ਮਲਕੀਅਤ ਨਹੀਂ, ਉਹ ਸਾਰੀ ਮਨੁੱਖਤਾ ਦਾ ਸਾਂਝਾ ਹੈ । ਕਿਉਂ ਜੋ ਸਭ ਮਨੁੱਖਾਂ ਦਾ ਇਕੋ ਰੱਬ ਹੈ, ਸਾਰੇ ਮਨੁੱਖ ਉਸ ਦੀ ਪੂਜਾ ਕਰ ਸਕਦੇ ਹਨ । ਇਸ ਲਈ ਲੋਕਾਂ ਵਾਸਤੇ ਪ੍ਰਾਰਥਨਾ ਕਰਨ ਲਈ ਕਿਸੇ ਵਿਸ਼ੇਸ਼ ਜਾਤੀ ਦੀ ਲੋੜ ਨਹੀਂ । ਉਸ ਅੱਗੇ ਸੁਗੰਧੀਆਂ ਧੁਖਾਣ ਅਤੇ ਕੁਰਬਾਨੀਆਂ ਦੇਣ ਦੀ ਲੋੜ ਨਹੀਂ । ਕੇਵਲ ਨਿਰੰਕਾਰ ਨਾਲ ਪ੍ਰੇਮ ਅਤੇ ਸਭ ਮਨੁੱਖਾਂ ਨਾਲ ਸੁਲ੍ਹਾ ਦੀ ਹੀ ਲੋੜ ਹੈ । ਉਨ੍ਹਾਂ ਨੇ ਅੱਡ ਅੱਡ ਸੰਸਾਰਕ ਰੁਝੇਵਿਆਂ ਵਿਚ ਧਰਮ ਦੇ ਅਭਿਆਸ ਪੁਰ ਬਹੁਤ ਜ਼ੋਰ ਦਿੱਤਾ । ਉਨ੍ਹਾਂ ਦੇ ਰਹਿਤ ਦੇ ਨਿਯਮ ਬਹੁਤ ਸਾਦੇ ਸਨ । "ਉਸ ਰੀਤੀ ਨੂੰ ਛੱਡ ਦਿਓ ਜਿਸ ਦੁਆਰਾ ਸਾਨੂੰ ਨਿਰੰਕਾਰ ਵਿਸਰ ਜਾਂਦਾ ਹੈ । ਮੇਰੇ ਸੱਜਣੋ ਉਹ ਖ਼ੁਰਾਕ ਤਿਆਗ ਦਿਓ ਜਿਸ ਦੇ ਖਾਧਿਆਂ ਸਰੀਰ ਵਿਚ ਦੁੱਖ ਅਤੇ ਮਨ ਵਿਚ ਵਿਕਾਰ ਉਪਜਦੇ ਹਨ ।"

ਉਨ੍ਹਾਂ ਦਾ ਸਿੱਖਿਆ ਦੇਣ ਦਾ ਢੰਗ ਵੀ ਅਨੋਖਾ ਸੀ । ਇਕ ਦਿਨ ਉਹ ਹਰਿਦੁਆਰ ਜਾ ਨਿਕਲੇ । ਇਹ ਥਾਂ ਹਿੰਦੂਆਂ ਵਿਚ ਬਹੁਤ ਪਵਿੱਤਰ ਮੰਨੀ ਜਾਂਦੀ ਹੈ । ਉਥੇ ਉਨ੍ਹਾਂ ਨੇ ਵੇਖਿਆ ਕਿ ਹਜ਼ਾਰਾਂ ਆਦਮੀ ਗੰਗਾ ਵਿਚ ਖਲੋਤੇ ਪੂਰਬ ਵੱਲ ਪਾਣੀ ਉਛਾਲ ਰਹੇ ਹਨ । ਉਹ ਵੀ ਪਾਣੀ ਵਿਚ ਵੜ ਗਏ ਅਤੇ ਦੋਹਾਂ ਹੱਥਾਂ ਨਾਲ ਪੱਛਮ ਵੱਲ ਪਾਣੀ ਉਛਾਲਣ ਲੱਗ ਪਏ । ਇਹ ਵੇਖ ਕੇ ਲੋਕ ਹੈਰਾਨ ਹੋਏ ਅਤੇ ਉਨ੍ਹਾਂ ਪਾਸੋਂ ਪ੍ਰਸ਼ਨ ਪੁੱਛਣ ਲੱਗ ਪਏ ।

ਉਨ੍ਹਾਂ ਪੁੱਛਿਆ, "ਤੁਸੀਂ ਕੀ ਕਰ ਰਹੇ ਹੋ ?" ਗੁਰੂ ਨਾਨਕ ਨੇ ਮੋੜਵੀਂ ਪੁੱਛ ਕੀਤੀ, "ਤੁਸੀਂ ਕੀ ਕਰ ਰਹੇ ਹੋ ?" ਲੋਕਾਂ ਉੱਤਰ ਦਿੱਤਾ, "ਅਸੀਂ ਅਗਲੀ ਦੁਨੀਆਂ ਵਿਚ ਵਸਦੇ ਆਪਣੇ ਪਿਤਰਾਂ ਨੂੰ ਪਾਣੀ ਭੇਟਾ ਕਰ ਰਹੇ ਹਾਂ।"

"ਅਤੇ ਮੈਂ ਕਰਤਾਰਪੁਰ ਵਿਚਲੇ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ ਜੋ ਪੱਛਮ ਵੱਲ ਪੰਜਾਬ ਵਿਚ ਹਨ।"

"ਤੂੰ ਦਿਵਾਨਾਂ ਹੈਂ। ਇਹ ਪਾਣੀ ਕਿਸ ਤਰ੍ਹਾਂ ਇਤਨੇ ਮੀਲ ਪੰਧ ਕਰ ਕੇ ਕਰਤਾਰਪੁਰ ਤੇਰੇ ਖੇਤਾਂ ਵਿਚ ਪੁਜ ਸਕਦਾ ਹੈ।"

ਗੁਰੂ ਨਾਨਕ ਨੇ ਉੱਤਰ ਦਿੱਤਾ, "ਖਿਮਾਂ ਕਰਨੀ, ਫਿਰ ਤੁਹਾਡਾ ਪਾਣੀ ਅਗਲੀ ਦੁਨੀਆਂ ਵਿਚ ਤੁਹਾਡੇ ਮੋਏ ਹੋਏ ਪਿਤਰਾਂ ਨੂੰ ਕਿਸ ਤਰ੍ਹਾਂ ਪਹੁੰਚ ਸਕਦਾ ਹੈ ?"

ਇਸ ਤਰ੍ਹਾਂ ਦੀ ਇਕ ਹੋਰ ਕਥਾ ਵੀ ਹੈ। ਜਦੋਂ ਗੁਰੂ ਨਾਨਕ ਮੱਕੇ ਗਏ, ਇਕ ਰਾਤ ਉਹ ਪਵਿੱਤਰ ਅਸਥਾਨ ਵੱਲ, ਜਿਸ ਨੂੰ ਕਾਅਬਾ ਆਖਦੇ ਹਨ, ਪੈਰ ਕਰਕੇ ਸੌਂ ਗਏ। ਮੁਲਾਣਿਆਂ ਨੇ ਇਸ ਪੁਰ ਸਖ਼ਤ ਇਤਰਾਜ਼ ਕੀਤਾ ਅਤੇ ਆਖਿਆ, "ਤੈਨੂੰ ਕਿਸ ਤਰ੍ਹਾਂ ਖ਼ੁਦਾ ਦੇ ਘਰ ਦੀ ਬੇਅਦਬੀ ਕਰਨ ਦੀ ਜੁਰਅੱਤ ਹੋਈ ਹੈ।" ਗੁਰੂ ਜੀ ਨੇ ਉੱਤਰ ਦਿੱਤਾ, "ਖਿਮਾਂ ਕਰਨੀ, ਸੱਜਣੋ ਤੁਸੀਂ ਮੇਰੇ ਪੈਰ ਉੱਧਰ ਕਰ ਦਿਓ ਜਿੱਧਰ ਖ਼ੁਦਾ ਨਹੀਂ।"

ਬਿਰਧ ਅਵਸਥਾ ਵਿਚ ਗੁਰੂ ਨਾਨਕ ਆਪਣੇ ਸਫ਼ਰਾਂ ਤੋਂ ਵਾਪਸ ਮੁੜੇ ਅਤੇ ਕਰਤਾਰਪੁਰ ਰਹਿ ਕੇ ਕਿਰਸਾਨੀ ਕਰਨ ਲੱਗ ਪਏ। ਇਸ ਸ਼ਹਿਰ ਨੂੰ ਉਨ੍ਹਾਂ ਨੇ ਆਪ ਹੀ ਰਾਵੀ ਦੇ ਕੰਢੇ ਪੁਰ ਵਸਾਇਆ ਸੀ। ਘਰ ਦੇ ਖੇਤਾਂ ਵਿਚ ਬੀਜ ਬੋਣ ਤੋਂ ਇਲਾਵਾ ਉਨ੍ਹਾਂ ਨੇ ਦੁਨੀਆਂ ਦੇ ਹੋਰ ਭਾਗਾਂ ਜਿਵੇਂ ਕਿ ਲੰਕਾ, ਦੱਖਣ (ਭਾਰਤ), ਅਫ਼ਗਾਨਿਸਤਾਨ, ਫ਼ਾਰਸ ਅਤੇ ਅਰਬ ਵਿਚ ਇਕ ਹੋਰ ਕਿਸਮ ਦਾ ਬੀਜ ਬੀਜਿਆ ਸੀ। ਕਰਤਾਰਪੁਰ ਬੈਠ ਕੇ ਉਹ ਆਪਣੀ ਫ਼ਸਲ ਇਕੱਠੀ ਕਰ ਰਹੇ ਸਨ।

ਦੂਰੋਂ ਅਤੇ ਨੇੜਿਉਂ ਲੋਕ ਉਨ੍ਹਾਂ ਪਾਸ ਮਿਲਣ ਆਉਂਦੇ ਅਤੇ ਉਨ੍ਹਾਂ ਦੇ ਚੇਲੇ ਬਣ ਜਾਂਦੇ। ਇਨ੍ਹਾਂ ਚੇਲਿਆਂ ਨੂੰ ਸਿੱਖ ਆਖਿਆ ਜਾਂਦਾ ਸੀ।

ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਪੁੱਤਰਾਂ ਅਤੇ ਸਿੱਖਾਂ ਦਾ ਇਹ ਵੇਖਣ ਲਈ ਪਰਤਾਵਾ ਕੀਤਾ ਕਿ ਇਨ੍ਹਾਂ ਵਿਚੋਂ ਕੌਣ ਮੇਰਾ ਕੰਮ ਜਾਰੀ ਰਖਣ ਦੇ ਪੂਰੀ ਤਰ੍ਹਾਂ ਯੋਗ ਹੈ। ਉਨ੍ਹਾਂ ਦਾ ਇਕ ਸਿੱਖ ਭਾਈ ਲਹਿਣਾ ਸਭ ਤੋਂ ਵਧੀਕ ਯੋਗ ਸਾਬਿਤ ਹੋਇਆ ਅਤੇ ਉਨ੍ਹਾਂ ਦਾ ਜਾਨਸ਼ੀਨ ਥਾਪਿਆ ਗਿਆ। ਉਹ ਅੰਗਦ ਦੇ ਨਾਮ ਨਾਲ ਪ੍ਰਸਿੱਧ ਹੋਇਆ।

ਜਦੋਂ ਗੁਰੂ ਜੀ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਦੇ ਹਿੰਦੂ ਅਤੇ ਮੁਸਲਮਾਨ ਚੇਲਿਆਂ ਵਿਚ ਉਨ੍ਹਾਂ ਦੇ ਸਰੀਰ ਸੰਬੰਧੀ ਝਗੜਾ ਪੈ ਗਿਆ। ਹਿੰਦੂ ਕਹਿਣ ਲੱਗੇ ਅਸੀਂ ਇਸ ਦਾ ਦਾਹ ਕਰਾਂਗੇ ਅਤੇ ਮੁਸਲਮਾਨ ਆਖਣ ਲੱਗੇ ਅਸੀਂ ਦਫ਼ਨ ਕਰਾਂਗੇ। ਇਹ ਝਗੜਾ ਗੁਰੂ ਜੀ ਅੱਗੇ ਰਖਿਆ ਗਿਆ। ਉਨ੍ਹਾਂ ਨੇ ਕਿਹਾ ਕਿ ਹਿੰਦੂ ਮੇਰੇ ਸਜੇ ਪਾਸੇ ਅਤੇ ਮੁਸਲਮਾਨ ਖੱਬੇ ਪਾਸੇ ਫੁੱਲਾਂ ਦਾ ਢੇਰ ਰਖ ਦੇਣ। ਜਿਨ੍ਹਾਂ ਦੇ ਫੁੱਲ ਸਵੇਰ ਤੀਕ ਤਾਜ਼ੇ ਰਹਿਣ ਉਹ ਮੇਰਾ ਸਰੀਰ ਲੈ ਲੈਣ। ਫਿਰ ਗੁਰੂ ਜੀ ਨੇ ਨਿਰੰਕਾਰ ਅਗੇ ਇਕ ਅੰਤਲਾ ਸ਼ਬਦ ਗਾਇਆ ਅਤੇ ਆਪਣੇ ਉਪਰ ਚਾਦਰ ਲਪੇਟ ਕੇ ਸੁਆਸ ਦੇ ਦਿੱਤੇ।

ਦੂਜੀ ਭਲਕ ਦੋਹਾਂ ਪਾਸਿਆਂ ਦੇ ਫੁੱਲ ਤਾਜ਼ੇ ਵੇਖੇ ਗਏ ਪਰੰਤੂ ਜਦੋਂ ਚਾਦਰ ਚੁੱਕੀ ਗਈ ਹੇਠਾਂ ਕੁਝ ਵੀ ਨਾ ਲੱਭਿਆ। ਹਿੰਦੂਆਂ ਅੱਧੀ ਚਾਦਰ ਫਾੜ ਲਈ ਅਤੇ ਉਸ ਦਾ ਦਾਹ ਕੀਤਾ। ਮੁਸਲਮਾਨਾਂ ਆਪਣੀ ਅੱਧੀ ਚਾਦਰ ਦਫ਼ਨ ਕਰ ਦਿੱਤੀ। ਇਹ ਘਟਨਾ ਸੰਨ 1539 ਵਿਚ ਵਾਪਰੀ।

# ਗੁਰੂ ਅੰਗਦ

ਭਾਈ ਲਹਿਣਾ ਜੀ, ਜੋ ਗੁਰੂ ਅੰਗਦ ਬਣੇ, ਸੰਨ 1504 ਵਿਚ ਪਿੰਡ ਮੱਤੇ-ਦੀ-ਸਰਾਂ, ਜ਼ਿਲ੍ਹਾ ਫ਼ਿਰੋਜ਼ਪੁਰ ਵਿਚ ਜੰਮੇ ਸਨ। ਜਦੋਂ ਉਹ ਪੰਦਰਾਂ ਸਾਲ ਦੇ ਹੋਏ ਉਨ੍ਹਾਂ ਦੀ ਸ਼ਾਦੀ ਬੀਬੀ ਖੀਵੀ ਨਾਮ ਦੀ ਇਕ ਸਵਾਣੀ ਨਾਲ ਹੋਈ ਜੋ ਖਡੂਰ ਦੀ ਵਾਸੀ ਸੀ। ਉਨ੍ਹਾਂ ਦੇ ਦੋ ਪੁੱਤਰ ਸਨ ਅਤੇ ਇਕ ਧੀ ਸੀ।

ਬਾਬਰ ਦੇ ਹਿੰਦੁਸਤਾਨ ਪੁਰ ਹਮਲੇ ਦੀ ਅਫਰਾ-ਤਫੜੀ ਸਮੇਂ ਮੁਗ਼ਲਾਂ ਨੇ ਮੱਤੇ-ਦੀ-ਸਰਾਂ ਨੂੰ ਲੁਟਿਆ। ਭਾਈ ਲਹਿਣਾ ਜੀ ਦੇ ਟੱਬਰ ਨੇ ਮੱਤੇ-ਦੀ-ਸਰਾਂ ਦਾ ਵਾਸ ਛੱਡ ਦਿੱਤਾ ਅਤੇ ਖਡੂਰ ਵਿਚ ਰਹਿਣ ਲਈ ਜਾ ਅਪੜੇ। ਇਥੇ ਉਨ੍ਹਾਂ ਦੇ ਪਿਤਾ ਜੀ ਕਾਲਵਾਸ ਹੋ ਗਏ ਅਤੇ ਦੁਕਾਨ ਦਾ ਕੰਮ ਸੰਭਾਲਣ ਲਈ ਉਹ ਇਕੱਲੇ ਹੀ ਰਹਿ ਗਏ। ਉਹ ਭਲੇ ਸੱਚੇ ਸੁੱਚੇ ਹਟਵਾਣੀਏ ਸਨ ਅਤੇ ਲੋਕਾਂ ਨੂੰ ਉਨ੍ਹਾਂ ਦੇ ਬਚਨ ਅਤੇ ਮਾਪ ਤੋਲਾਂ ਤੇ ਇਤਬਾਰ ਸੀ। ਉਨ੍ਹਾਂ ਦਾ ਵਪਾਰ ਚਮਕ ਪਿਆ ਅਤੇ ਥੋੜ੍ਹੇ ਚਿਰ ਵਿਚ ਹੀ ਉਹ ਧਨਾਢ ਹੋ ਗਏ।

ਉਹ ਭਲੇ ਲੋਕ ਸਨ, ਪਰ ਭੁਲ ਚੁੱਕ ਤੋਂ ਖ਼ਾਲੀ ਨਹੀਂ ਸਨ। ਉਹ ਦੁਰਗਾ ਦੇਵੀ ਦੇ ਪੁਜਾਰੀ ਸਨ। ਹਰ ਵਰ੍ਹੇ ਹਿਮਾਲੀਆ ਪਹਾੜ ਵਿਚ ਬਣੇ ਉਸ ਦੇਵੀ ਦੇ ਇਕ ਮੰਦਿਰ ਨੂੰ ਇਹ ਇਕ ਸੰਗ ਲੈ ਕੇ ਜਾਂਦੇ ਹੁੰਦੇ ਸਨ। ਇਸ ਥਾਂ ਨੂੰ ਜਵਾਲਾ-ਮੁੱਖੀ ਆਖਦੇ ਹਨ, ਕਿਉਂ ਜੋ ਇਥੇ ਪਹਾੜ ਵਿਚੋਂ ਅੱਗ ਦੇ ਲੰਬੂ ਨਿਕਲਦੇ ਹਨ। ਇਕ ਅਜਿਹੀ ਯਾਤਰਾ

ਵਿਚ ਜਾਂਦੇ ਭਾਈ ਲਹਿਣਾ ਜੀ ਕਰਤਾਰਪੁਰ ਅਟਕ ਗਏ ਜਿਥੇ ਗੁਰੂ ਨਾਨਕ ਦਾ ਵਾਸ ਸੀ।

ਦੁਰਗਾ ਦੇਵੀ ਦਾ ਪੁਜਾਰੀ ਸਿਰਜਣਹਾਰ ਕਰਤਾਰ ਦੇ ਪੁਜਾਰੀ ਨੂੰ ਮਿਲਿਆ। ਗੁਰੂ, ਨਾਨਕ ਸੱਚੇ ਨਿਰੰਕਾਰ ਦੇ ਪਿਆਰ ਅਤੇ ਉਸ ਦੀ ਭਲਾਈ ਦੀਆਂ ਗੱਲਾਂ ਕਰਦੇ ਸਨ। ਇਨ੍ਹਾਂ ਗੱਲਾਂ ਦਾ ਭਾਈ ਲਹਿਣਾ ਜੀ ਪੁਰ ਅਜਿਹਾ ਪ੍ਰਭਾਵ ਪਿਆ ਕਿ ਉਹ ਪੂਰਨ ਤੌਰ ਪੁਰ ਬਦਲ ਗਏ। ਉਨ੍ਹਾਂ ਨੇ ਪੈਰਾਂ ਨਾਲ ਬੱਧੇ ਘੁੰਗਰੂ, ਜੋ ਦੇਵੀ ਅੱਗੇ ਨਾਚ ਲਈ ਬੰਨ੍ਹੇ ਹੋਏ ਸਨ, ਤੋੜ ਕੇ ਸੁੱਟ ਘੱਤੇ ਅਤੇ ਆਪਣੇ ਸਾਥੀਆਂ ਨੂੰ ਵਿਦਾ ਕਰਦੇ ਹੋਏ ਆਖਿਆ, "ਤੁਸੀਂ ਆਪਣੇ ਰਾਹ ਪਵੋ, ਮੇਰੇ ਪੈਂਡੇ ਮੁੱਕ ਗਏ ਹਨ, ਮੈਨੂੰ ਆਪਣਾ ਮੁਕਤੀ ਦਾਤਾ ਮਿਲ ਗਿਆ ਹੈ।"

ਉਹ ਆਪਣਾ ਕਾਰ-ਵਿਹਾਰ ਨਜਿੱਠਣ ਲਈ ਕੁਝ ਚਿਰ ਲਈ ਆਪਣੇ ਘਰ ਗਏ। ਜਦੋਂ ਉਹ ਕਰਤਾਰਪੁਰ ਮੁੜ ਕੇ ਆਏ, ਉਨ੍ਹਾਂ ਨੂੰ ਆਪਣਾ ਮਾਲਿਕ ਖੇਤਾਂ ਵਿਚ ਕੰਮ ਕਰਦਾ ਮਿਲਿਆ। ਗੁਰੂ ਨਾਨਕ ਨੇ ਆਪਣੇ ਡੰਗਰਾਂ ਲਈ ਤਿੰਨ ਗੱਠੇ ਘਾਹ ਦੇ ਤਿਆਰ ਕੀਤੇ ਸਨ ਅਤੇ ਉਨ੍ਹਾਂ ਨੂੰ ਘਰ ਲੈ ਜਾਣ ਵਿਚ ਸਹਾਇਤਾ ਲਈ ਕਿਸੇ ਨੂੰ ਉਡੀਕ ਰਹੇ ਸਨ। ਉਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਆਖਿਆ, ਪਰੰਤੂ ਉਨ੍ਹਾਂ ਨੇ ਇਹ ਆਖ ਕੇ ਨਾਂਹ ਕਰ ਦਿੱਤੀ, "ਔਹ ਇਕ ਮਜ਼ਦੂਰ ਆ ਰਿਹਾ ਹੈ ਉਸ ਨੂੰ ਕਹੋ।" ਭਾਈ ਲਹਿਣੇ ਨੇ, ਜੋ ਉਸ ਵੇਲੇ ਅਪੜਿਆ ਸੀ, ਨਮਸਕਾਰ ਕੀਤੀ ਅਤੇ ਕਿਹਾ, "ਮੈਨੂੰ ਆਪਣਾ ਮਜ਼ਦੂਰ ਬਣਾ ਲਵੋ ਅਤੇ ਮੈਨੂੰ ਇਹ ਕੰਮ ਕਰਨ ਦਿਓ।" ਅਤੇ ਉਨ੍ਹਾਂ ਨੇ ਸਮੂਲੇ ਤਿੰਨਾਂ ਗੱਠਿਆਂ ਨੂੰ ਇਕ ਵੇਰ ਚੁਕਣਾ ਆਰੰਭ ਕਰ ਦਿੱਤਾ। ਗੁਰੂ ਜੀ ਨੇ ਮੁਸਕਰਾ ਕੇ ਆਖਿਆ, "ਹਾਂ, ਤੂੰ ਸਾਰਾ ਭਾਰ ਚੁੱਕ ਲਵੇਂਗਾ।" ਭਾਈ ਲਹਿਣਾ ਜੀ ਘਾਹ ਚੁੱਕ ਕੇ ਗੁਰੂ ਨਾਨਕ ਜੀ ਦੇ ਘਰ ਲੈ ਗਏ। ਪਰ ਰਾਹ ਵਿਚ ਉਨ੍ਹਾਂ ਦੇ ਸੁੰਦਰ ਨਵੇਂ ਕਪੜੇ ਚਿੱਕੜ ਨਾਲ, ਜੋ ਘਾਹ ਵਿਚੋਂ ਚੋ ਰਿਹਾ ਸੀ, ਖ਼ਰਾਬ ਹੋ ਗਏ। ਇਹ ਵੇਖ ਕੇ ਗੁਰੂ ਜੀ ਦੀ ਸੁਪਤਨੀ ਬਹੁਤ ਦੁੱਖੀ ਹੋਈ

ਅਤੇ ਆਪਣੇ ਪਤੀ ਅੱਗੇ ਸ਼ਿਕਾਇਤ ਕੀਤੀ। ਉਸ ਨੇ ਕਿਹਾ, "ਕੀ ਇਹ ਵਾਜਿਬ ਹੈ ਕਿ ਇਕ ਪ੍ਰਾਹੁਣੇ ਪਾਸੋਂ ਇਸ ਭਾਂਤ ਦਾ ਨੀਵਾਂ ਕੰਮ ਕਰਾਇਆ ਜਾਵੇ ? ਉਸ ਦੇ ਰੇਸ਼ਮੀ ਕਪੜਿਆਂ ਵੱਲ ਵੇਖੋ, ਸਾਰੇ ਹੀ ਚਿੱਕੜ ਨਾਲ ਲਿੱਬੜ ਗਏ ਹਨ।" ਗੁਰੂ ਜੀ ਨੇ ਉੱਤਰ ਦਿੱਤਾ, "ਇਹ ਚਿੱਕੜ ਨਹੀਂ, ਕੇਸਰ ਹੈ, ਜੋ ਕਿ ਇਸ ਦੇ ਨਿਰੰਕਾਰ ਪਾਸੋਂ ਚੁਣੇ ਗਏ ਦੀ ਨਿਸ਼ਾਨੀ ਹੈ। ਨਿਰੰਕਾਰ ਨੇ ਕੇਵਲ ਇਸੇ ਨੂੰ ਭਾਰ ਚੁੱਕਣ ਦੇ ਯੋਗ ਸਮਝਿਆ ਹੈ।"

ਭਾਈ ਲਹਿਣਾ ਜੀ ਨੇ ਗੁਰੂ ਨਾਨਕ ਪਾਸ ਰਹਿਣਾ ਆਰੰਭ ਕਰ ਦਿੱਤਾ ਅਤੇ ਉਹ ਗੁਰੂ ਜੀ ਦੇ ਹੁਕਮ ਮੰਨਣ ਵਿਚ ਬਹੁਤ ਅਨੰਦ ਅਨੁਭਵ ਕਰਦੇ ਸਨ। ਇਕ ਮੌਕੇ ਉਨ੍ਹਾਂ ਨੂੰ ਗੁਰੂ ਜੀ ਦੇ ਕਪੜੇ ਅੱਧੀ ਰਾਤ ਧੋਣੇ ਪਏ। ਇਕ ਹੋਰ ਵੇਰ ਉਨ੍ਹਾਂ ਨੂੰ ਇਕ ਛੰਨਾ ਕੱਢਣ ਲਈ ਇਕ ਚਲ੍ਹੇ ਵਿਚ ਛਾਲ ਮਾਰਨੀ ਪਈ। ਜੋ ਵੀ ਕੰਮ ਉਨ੍ਹਾਂ ਨੂੰ ਦਿੱਤਾ ਗਿਆ ਉਨ੍ਹਾਂ ਨੇ ਕਦੀ ਵੀ ਕਰਨੋਂ ਨਾਂਹ ਨਾ ਕੀਤੀ। ਉਨ੍ਹਾਂ ਦਾ ਹੁਕਮ ਮੰਨਣਾ ਹੀ ਸੀ ਜਿਸ ਕਾਰਣ ਭਾਈ ਲਹਿਣਾ ਜੀ ਗੁਰੂ ਥਾਪੇ ਗਏ ਅਤੇ ਗੁਰੂ ਜੀ ਦੇ ਪੁੱਤਰਾਂ ਦਾ ਹੁਕਮ ਨਾ ਮੰਨਣਾ ਹੀ ਸੀ ਜਿਸ ਕਰਕੇ ਗੁਰੂ ਜੀ ਨੇ ਉਨ੍ਹਾਂ ਨੂੰ ਗੱਦੀ ਦੇਣੀ ਪ੍ਰਵਾਨ ਨਾ ਕੀਤੀ।

ਜਦੋਂ ਪਰਤਾਵਾ ਖ਼ਤਮ ਹੋਇਆ, ਗੁਰੂ ਨਾਨਕ ਨੇ ਆਪਣੇ ਚੇਲੇ ਨੂੰ ਛਾਤੀ ਨਾਲ ਲਾਇਆ ਅਤੇ ਉਸ ਦਾ ਨਾਮ ਅੰਗਦ ਰਖਿਆ, ਜਿਸ ਦਾ ਭਾਵ ਹੈ ਗੁਰੂ ਦੇ ਅੰਗਾਂ ਵਿਚੋਂ ਨਿਕਲਿਆ ਹੋਇਆ, ਮਾਸ ਵਿਚੋਂ ਮਾਸ ਅਤੇ ਹੱਡੀ ਵਿਚੋਂ ਹੱਡੀ। ਉਨ੍ਹਾਂ ਨੇ ਆਪਣੀ ਗੱਦੀ ਤੇ ਅੰਗਦ ਜੀ ਨੂੰ ਬਹਾਲਿਆ ਅਤੇ ਪੰਜ ਪੈਸੇ ਉਨ੍ਹਾਂ ਦੇ ਅੱਗੇ ਰਖੇ। ਫਿਰ ਗੁਰੂ ਨਾਨਕ ਉਨ੍ਹਾਂ ਦੀ ਚਰਨੀ ਲੱਗੇ ਅਤੇ ਉਨ੍ਹਾਂ ਨੂੰ ਆਪਣਾ ਜਾਨਸ਼ੀਨ ਆਖਿਆ। ਉਨ੍ਹਾਂ ਨੇ ਆਪਣੇ ਅਨੁਯਾਈਆਂ ਨੂੰ ਵੀ ਮੱਥਾ ਟੇਕਣ ਲਈ ਕਿਹਾ।

ਗੁਰ-ਗੱਦੀ ਸੰਭਾਲਣ ਸਾਰ ਗੁਰੂ ਅੰਗਦ ਨੇ ਪਹਿਲਾ ਕੰਮ ਇਹ

ਕੀਤਾ ਕਿ ਆਪਣੇ ਮਾਲਿਕ ਦੀ ਬਾਣੀ ਲਿਖਤ ਵਿਚ ਲਿਆਵੇ। ਉਹ ਬਾਣੀ ਬਹੁਤੀ ਪੰਜਾਬੀ ਬੋਲੀ ਵਿਚ ਹੀ ਸੀ ਜਿਸ ਵਿਚ ਅਜੇ ਤੀਕ ਕੋਈ ਪੁਸਤਕ ਨਹੀਂ ਸੀ ਲਿਖੀ ਗਈ, ਅਤੇ ਇਸੇ ਲਈ ਇਸ ਕੰਮ ਲਈ ਕੋਈ ਨਵੀਂ ਵਰਣਮਾਲਾ ਘੜਨ ਦੀ ਲੋੜ ਨਹੀਂ ਪਈ ਸੀ। ਪਰ ਹੁਣ ਪੁਰਾਣੀ ਅਤੇ ਔਖੀ ਬੋਲੀ ਦੀ ਥਾਂ ਦੇਸੀ ਬੋਲੀ ਵਰਤੀ ਜਾਣ ਲੱਗ ਪਈ ਸੀ, ਇਸ ਲਈ ਇਸ ਗੱਲ ਦੀ ਲੋੜ ਅਨੁਭਵ ਹੋਈ ਕਿ ਇਸ ਲਈ ਇਕ ਖ਼ਾਸ ਵਰਣਮਾਲਾ ਵਿਉਂਤੀ ਜਾਏ, ਜੋ ਇਤਨੀ ਸਾਦੀ ਹੋਵੇ ਕਿ ਸਾਧਾਰਣ ਲੋਕ ਉਸ ਨੂੰ ਸੌਖ ਨਾਲ ਵਰਤ ਸਕਣ। ਇਸ ਦਾ ਨਾਮ ਗੁਰਮੁਖੀ ਰਖਿਆ ਗਿਆ।

ਗੁਰੂ ਅੰਗਦ ਧੀਰਜ ਅਤੇ ਫਰਮਾਂਬਰਦਾਰੀ ਲਈ ਖ਼ਾਸ ਤੌਰ ਪੁਰ ਮਸ਼ਹੂਰ ਸਨ। ਇਨ੍ਹਾਂ ਗੁਣਾਂ ਕਾਰਣ ਹੀ ਉਨ੍ਹਾਂ ਦੀ ਗੁਰ-ਗੱਦੀ ਲਈ ਚੋਣ ਹੋਈ ਸੀ ਅਤੇ ਉਨ੍ਹਾਂ ਨੇ ਆਪਣੇ ਅਨੁਯਾਈਆਂ ਨੂੰ ਵੀ ਇਹ ਗੁਣ ਪ੍ਰਾਪਤ ਕਰਨ ਦੀ ਸਿੱਖਿਆ ਦਿੱਤੀ। ਉਨ੍ਹਾਂ ਦੇ ਸਭ ਤੋਂ ਵਧੀਕ ਨਿਕਟਵਰਤੀ ਚੇਲੇ ਅਮਰਦਾਸ ਜੀ ਨੂੰ ਸਦਾ ਹੀ ਇਹ ਚੇਤਾ ਰਖਣਾ ਪੈਂਦਾ ਸੀ ਕਿ ਉਹ ਇਸ ਸਿੱਖਿਆ ਨੂੰ ਭੁੱਲ ਨਾ ਜਾਣ।

ਤਪਾ ਨਾਮੀ ਇਕ ਸਾਧੂ ਗੁਰੂ ਅੰਗਦ ਦਾ ਬੜਾ ਦੋਖੀ ਸੀ। ਪਿੰਡ ਵਾਸੀਆਂ ਨੇ ਗੁਰੂ ਜੀ ਨਾਲ ਬੇਰਹਿਮੀ ਦੀ ਵਰਤੋਂ ਕਰਨ ਤੇ ਉਸ ਨੂੰ ਕਰੜੀ ਸਜ਼ਾ ਦਿੱਤੀ। ਅਮਰਦਾਸ ਜੀ ਆਪਣੇ ਗੁਰੂ ਦੀ ਸਿੱਖਿਆ ਭੁੱਲ ਗਏ ਅਤੇ ਪਿੰਡ ਦੇ ਵਸਨੀਕਾਂ ਨੂੰ ਜਬਰ ਕਰਨ ਲਈ ਹੱਲਾਸ਼ੇਰੀ ਦਿੱਤੀ। ਇਸ ਪੁਰ ਗੁਰੂ ਜੀ ਨੂੰ ਬਹੁਤ ਦੁੱਖ ਹੋਇਆ ਅਤੇ ਆਖਿਆ, "ਤੂੰ ਅਜਰ ਨੂੰ ਜਰ ਨਹੀਂ ਸਕਦਾ। ਤੂੰ ਜੋ ਕੁਝ ਕੀਤਾ ਉਹ ਲੋਕਾਂ ਨੂੰ ਖ਼ੁਸ਼ ਕਰਨ ਲਈ ਕੀਤਾ। ਤੈਨੂੰ ਧਰਤੀ ਵਾਂਗ ਧੀਰਜ ਕਰਨਾ ਉਚਿਤ ਸੀ ਅਤੇ ਪਹਾੜ ਵਾਂਗ ਦੁੱਖ ਅਤੇ ਸੁੱਖ ਵਿਚ ਦ੍ਰਿੜ੍ਹਤਾ। ਤੈਨੂੰ ਆਪਣੇ ਰਿਦੇ ਵਿਚ ਖਿਮਾਂ ਧਾਰਨ ਕਰਨੀ ਚਾਹੀਦੀ ਸੀ ਅਤੇ ਹਰ ਕਿਸੇ ਨਾਲ ਭਲਾ ਕਰਨਾ ਚਾਹੀਦਾ ਸੀ ਅਤੇ ਇਸ ਗੱਲ ਦੀ ਪ੍ਰਵਾਹ ਨਹੀਂ ਸੀ

ਕਰਨੀ ਚਾਹੀਦੀ ਕਿ ਉਨ੍ਹਾਂ ਤੇਰੇ ਨਾਲ ਕੀ ਸਲੂਕ ਕੀਤਾ ਸੀ।"

ਆਰੰਭ ਵਿਚ ਸਿੱਖਾਂ ਲਈ ਅਜਿਹੀ ਫ਼ਰਮਾਂਬਰਦਾਰੀ ਦੀ ਸਿੱਖਿਆ ਦੀ ਅਵੱਸ਼ ਲੋੜ ਸੀ, ਕਿਉਂ ਜੋ ਨਿਰਾ ਉਹੋ ਹੀ ਚੰਗੀ ਤਰ੍ਹਾਂ ਹੁਕਮ ਕਰਨਾ ਜਾਣਦੇ ਹਨ ਜੋ ਚੰਗੀ ਤਰ੍ਹਾਂ ਹੁਕਮ ਮੰਨਣਾ ਜਾਣਦੇ ਹਨ।

ਗੁਰੂ ਨਾਨਕ ਵਾਂਗ ਗੁਰੂ ਅੰਗਦ ਨੇ ਵੀ ਆਪਣੇ ਸਿੱਖਾਂ ਅਤੇ ਪੁੱਤਰਾਂ ਨੂੰ ਅਜ਼ਮਾਇਆ। ਕੇਵਲ ਅਮਰਦਾਸ ਜੀ ਨੂੰ ਹੀ ਯੋਗ ਚੇਲਾ ਮਾਲੂਮ ਕਰਕੇ ਉਨ੍ਹਾਂ ਨੂੰ ਆਪਣੀ ਥਾਂ ਸੌਂਪੀ। ਗੁਰੂ ਅੰਗਦ ਜੀ ਸੰਨ 1552 ਵਿਚ ਜੋਤੀ ਜੋਤ ਸਮਾਏ।

# ਗੁਰੂ ਅਮਰਦਾਸ

ਗੁਰੂ ਅਮਰਦਾਸ ਜੀ ਦਾ ਜਨਮ ਸੰਨ 1479 ਵਿਚ, ਗੁਰੂ ਨਾਨਕ ਦੇ ਜਨਮ ਤੋਂ ਕੇਵਲ ਦਸ ਵਰ੍ਹੇ ਮਗਰੋਂ ਹੋਇਆ। ਉਹ ਅੰਮ੍ਰਿਤਸਰ ਦੇ ਲਾਗੇ ਇਕ ਪਿੰਡ ਬਾਸਰਕੇ ਦੇ ਵਸਨੀਕ ਸਨ। ਉਨ੍ਹਾਂ ਦਾ ਗੁਜ਼ਾਰਾ ਕੁਝ ਖੇਤੀ ਅਤੇ ਕੁਝ ਵਪਾਰ ਤੇ ਸੀ। ਜਦੋਂ ਉਹ 25 ਸਾਲ ਦੇ ਹੋਏ, ਉਨ੍ਹਾਂ ਦੀ ਸ਼ਾਦੀ ਰਾਮ ਕੌਰ ਨਾਮੀ ਇਕ ਸਵਾਣੀ ਨਾਲ ਹੋਈ। ਉਸ ਦੀ ਕੁੱਖੋਂ ਦੋ ਪੁੱਤਰਾਂ ਅਤੇ ਦੋ ਧੀਆਂ ਨੇ ਜਨਮ ਲਿਆ।

ਉਨ੍ਹਾਂ ਦਾ ਜੀਵਨ ਬਹੁਤ ਸਾਦਾ ਸੀ। ਉਹ ਆਪਣੇ ਲਈ ਕਪੜਿਆਂ ਦਾ ਕੇਵਲ ਇਕੋ ਜੋੜਾ ਰਖਦੇ ਸਨ ਅਤੇ ਜੋ ਕੁਝ ਹਰ ਰੋਜ਼ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਸੀ, ਉਹ ਉਸੇ ਦਿਨ ਖ਼ਰਚ ਦਿੰਦੇ ਸਨ। ਉਨ੍ਹਾਂ ਨੇ ਕਿਸੇ ਜੀਵ ਨੂੰ ਦੁਖ ਨਾ ਦੇਣ ਦੀ ਇਕ ਵੈਸ਼ਨੋ ਵਾਂਗ ਪ੍ਰਤਿਗਿਆ ਕੀਤੀ ਹੋਈ ਸੀ। ਜਦੋਂ ਉਹ ਪਿੰਡਾਂ ਵਿਚ ਲੂਣ ਮਿਰਚ ਵੇਚਣ ਲਈ ਫੇਰੀ ਲਾਂਦੇ ਸਨ ਲੋਕ ਉਨ੍ਹਾਂ ਦੇ ਸੱਚੇ-ਸੁਚੇ ਵਿਹਾਰ ਅਤੇ ਭਲੇ ਆਚਰਣ ਉੱਤੇ ਮੋਹਿਤ ਹੋ ਜਾਂਦੇ ਸਨ।

ਬਾਹਠ ਸਾਲ ਦੀ ਆਯੂ ਤੀਕ ਉਹ ਇਸੇ ਤਰ੍ਹਾਂ ਆਪਣਾ ਜੀਵਨ ਬਤੀਤ ਕਰਦੇ ਰਹੇ। ਉਹ ਵਰ੍ਹੇ ਦੇ ਵਰ੍ਹੇ ਗੰਗਾ ਇਸ਼ਨਾਨ ਕਰਨ ਲਈ ਯਾਤਰਾ ਕਰਦੇ ਸਨ ਅਤੇ ਇਕ ਸ਼ਰਧਾਲੂ ਹਿੰਦੂ ਲਈ ਨਿਯਮਿਤ ਸਾਰੀਆਂ ਰੀਤੀਆਂ ਪੂਰੀਆਂ ਕਰਦੇ ਹੁੰਦੇ ਸਨ। ਪਰ ਉਨ੍ਹਾਂ ਦਾ ਮਨ ਸ਼ਾਂਤ ਨਾ ਹੋਇਆ। ਦਿਨ ਰਾਤ ਉਹ ਅਜਿਹੇ ਗੁਰੂ ਜੀ ਦੀ ਭਾਲ ਵਿਚ ਰਹਿੰਦੇ

ਸਨ, ਜੋ ਉਨ੍ਹਾਂ ਦੇ ਸ਼ੱਕ ਦੂਰ ਕਰੇ ਅਤੇ ਉਨ੍ਹਾਂ ਦੇ ਮਨ ਵਿਚ ਸ਼ਾਂਤੀ ਵਰਤਾਏ।

ਇਕ ਰਾਤ ਉਹ ਇਕ ਪਲ ਭਰ ਵੀ ਸੌਂ ਨਾ ਸਕੇ। ਜਦੋਂ ਪਹੁ-ਫੁਟਾਲਾ ਹੋਣ ਵਾਲਾ ਸੀ, ਉਨ੍ਹਾਂ ਨੂੰ ਪ੍ਰਤੀਤ ਹੋਇਆ ਕਿ ਉਨ੍ਹਾਂ ਦੇ ਮਨ ਦਾ ਅਨ੍ਹੇਰਾ ਵੀ ਮੁੱਕਣ ਵਾਲਾ ਹੈ। ਅਚਨਚੇਤ ਉਨ੍ਹਾਂ ਨੇ ਆਪਣੇ ਭਰਾ ਦੇ ਘਰ ਤੋਂ ਆਉਂਦੀ ਇਕ ਮਿੱਠੀ ਆਵਾਜ਼ ਸੁਣੀ। ਪੁੱਛ ਕਰਨ ਤੇ ਉਨ੍ਹਾਂ ਨੂੰ ਪਤਾ ਲੱਗਿਆ ਕਿ ਇਹ ਇਕ ਸਵਾਣੀ ਹੈ ਜੋ ਗੁਰੂ ਨਾਨਕ ਜੀ ਦੇ ਸ਼ਬਦ ਗਾ ਰਹੀ ਹੈ। ਉਹ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਅਮਰੋ ਸੀ, ਜਿਸ ਦਾ ਵਿਆਹ ਪਿੱਛੇ ਜਿਹੇ ਅਮਰਦਾਸ ਜੀ ਦੇ ਭਤੀਜੇ ਨਾਲ ਹੋਇਆ ਸੀ। ਸ਼ਬਦ ਤੋਂ ਉਨ੍ਹਾਂ ਨੂੰ ਤਸੱਲੀ ਪ੍ਰਾਪਤ ਹੋਈ ਜੋ ਅੱਗੇ ਕਦੀ ਵੀ ਉਨ੍ਹਾਂ ਨੇ ਅਨੁਭਵ ਨਹੀਂ ਕੀਤੀ ਸੀ। ਉਹ ਸ਼ਬਦ ਜਿਨ੍ਹਾਂ ਨੇ ਉਨ੍ਹਾਂ ਨੂੰ ਖ਼ਾਸ ਉਮੀਦ ਬੰਨ੍ਹਾਈ ਸੀ ਇਹ ਸਨ : "ਮਨੂਰ ਹੋ ਜਾਣ ਤੇ ਵੀ ਪੁਰਸ਼ ਸੋਨਾ ਬਣ ਸਕਦਾ ਹੈ ਜੇ ਉਸ ਨੂੰ ਗੁਰੂ ਮਿਲ ਜਾਵੇ।" ਅਮਰਦਾਸ ਜੀ ਬੜੇ ਆਦਰ ਨਾਲ ਯੁਵਤੀ ਪਾਸ ਪੁੱਜੇ ਅਤੇ ਪੁੱਛਿਆ ਉਹ ਗੁਰੂ ਕਿਹੜਾ ਹੈ। ਉਸ ਨੂੰ ਜੋ ਕੁਝ ਗੁਰੂ ਨਾਨਕ ਸੰਬੰਧੀ ਪਤਾ ਸੀ, ਅਮਰਦਾਸ ਜੀ ਨੂੰ ਦੱਸਿਆ ਅਤੇ ਨਾਲ ਹੀ ਆਪਣੇ ਪਿਤਾ ਗੁਰੂ ਅੰਗਦ ਬਾਬਤ ਵੀ ਦੱਸਿਆ, ਜੋ ਗੁਰੂ ਨਾਨਕ ਦੀ ਗੱਦੀ ਪਰ ਬਿਰਾਜਮਾਨ ਸਨ। ਉਨ੍ਹਾਂ ਨੇ ਬੀਬੀ ਨੂੰ ਕਿਹਾ ਕਿ ਮੈਨੂੰ ਗੁਰੂ ਪਾਸ ਲੈ ਚਲ ਅਤੇ ਉਹ ਮੰਨ ਗਈ।

ਉਹ ਉਨ੍ਹਾਂ ਨੂੰ ਆਪਣੇ ਪਿੰਡ ਖਡੂਰ ਲੈ ਗਈ ਅਤੇ ਆਪਣੇ ਪਿਤਾ ਨਾਲ ਉਨ੍ਹਾਂ ਦੀ ਜਾਣ-ਪਛਾਣ ਕਰਵਾਈ। ਥੋੜ੍ਹੇ ਦਿਨਾਂ ਵਿਚ ਹੀ ਅਮਰਦਾਸ ਜੀ ਦੇ ਸਾਰੇ ਭਰਮ ਦੂਰ ਹੋ ਗਏ ਅਤੇ ਉਨ੍ਹਾਂ ਨੇ ਪੂਰੀ ਭਾਂਤ ਸਿੱਖ ਧਰਮ ਗ੍ਰਹਿਣ ਕਰ ਲਿਆ। ਉਨ੍ਹਾਂ ਨੇ ਮਾਸ ਖਾਣਾ ਵੀ ਸ਼ੁਰੂ ਕਰ ਦਿੱਤਾ, ਜਿਸ ਤੋਂ ਇਕ ਵੈਸ਼ਨੋ ਹੋਣ ਕਰਕੇ ਉਨ੍ਹਾਂ ਨੇ ਸਦਾ ਪਰਹੇਜ਼ ਕੀਤਾ ਸੀ।

ਉਨ੍ਹਾਂ ਨੇ ਪੂਰਨ ਤੌਰ ਪੁਰ ਆਪਣੇ ਆਪ ਨੂੰ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਅਤੇ ਬਾਰਾਂ ਵਰ੍ਹੇ ਦੇ ਲੰਮੇ ਅਰਸੇ ਤੀਕ ਉਨ੍ਹਾਂ ਦੀ ਕਰੜੀ ਸੇਵਾ ਕੀਤੀ। ਉਹ ਗੁਰੂ ਜੀ ਦੇ ਲੰਗਰ ਲਈ ਪਾਣੀ ਅਤੇ ਬਾਲਣ ਲਿਆਉਂਦੇ ਸਨ ਅਤੇ ਦੂਜਿਆਂ ਦੇ ਜੂਠੇ ਭਾਂਡੇ ਮਾਂਜਦੇ ਸਨ। ਤਿੰਨ ਮੀਲ ਦੂਰ ਬਿਆਸ ਵਿਚੋਂ ਪਾਣੀ ਲਿਆਉਣਾ ਉਨ੍ਹਾਂ ਦਾ ਨਿੱਤ ਦਿਹਾੜੇ ਦਾ ਕੰਮ ਸੀ ਅਤੇ ਉਸ ਨਾਲ ਉਹ ਆਪਣੇ ਗੁਰੂ ਨੂੰ ਇਸ਼ਨਾਨ ਕਰਾਉਂਦੇ ਸਨ।

ਇਕ ਰਾਤ ਬੜਾ ਤੂਫ਼ਾਨ ਉਠਿਆ, ਪਰੰਤੂ ਅਮਰਦਾਸ ਜੀ ਗੁਰੂ ਜੀ ਲਈ ਪਾਣੀ ਲਿਆਉਣੋਂ ਨਾ ਰੁਕੇ। ਜਦੋਂ ਉਹ ਆਪਣੇ ਸਿਰ ਪੁਰ ਘੜਾ ਚੁੱਕੀ ਬਿਆਸ ਤੋਂ ਮੁੜ ਰਹੇ ਸਨ, ਇਕ ਜੁਲਾਹੇ ਦੇ ਘਰ ਦੇ ਸਾਹਮਣੇ ਉਨ੍ਹਾਂ ਦਾ ਪੈਰ ਤਿਲ੍ਹਕ ਕੇ ਟੋਏ ਵਿਚ ਜਾ ਪਿਆ ਅਤੇ ਧੈਂ ਕਰਦੇ ਡਿਗ ਪਏ। ਖੜਾਕ ਨਾਲ ਜੁਲਾਹੇ ਦੀ ਨੀਂਦਰ ਖੁਲ੍ਹ ਗਈ। ਉਸ ਨੇ ਕੂਕ ਕੇ ਆਖਿਆ, "ਅਜਿਹਾ ਕੌਣ ਮਨੁੱਖ ਹੈ, ਜੋ ਰਾਤ ਦੇ ਐਸ ਵੇਲੇ ਬਾਹਰ ਫਿਰ ਰਿਹਾ ਹੈ।" ਉਸ ਦੀ ਵਹੁਟੀ ਨੇ ਆਖਿਆ, "ਹੋਰ ਕੋਈ ਨਹੀਂ ਹੋਣਾ, ਵਿਚਾਰਾ ਅਮਰੂ ਨਿਥਾਵਾਂ ਹੋਣਾ ਹੈ।"

ਗੁਰੂ ਅੰਗਦ ਜੀ ਪਾਸ ਇਸ ਟੀਕਾ ਟਿੱਪਣੀ ਦੀ ਸੋ ਪੁੱਜੀ। ਦੂਜੀ ਭਲਕ ਉਨ੍ਹਾਂ ਨੇ, ਜੋ ਕੁਝ ਵਾਪਰਿਆ ਸੀ, ਸਿੱਖਾਂ ਨੂੰ ਦੱਸਿਆ ਅਤੇ ਕਿਹਾ, "ਸਭ ਸੁਣ ਲਵੋ ਕਿ ਅਮਰਦਾਸ ਨਿਥਾਵਾਂ ਨਹੀਂ, ਉਹ ਨਿਥਾਵਿਆਂ ਦੀ ਥਾਂ ਹੈ।" ਇਹ ਆਖ ਕੇ ਉਨ੍ਹਾਂ ਨੂੰ ਪਿਆਰ ਨਾਲ ਕਲੇਜੇ ਨਾਲ ਲਾ ਲਿਆ ਅਤੇ ਉਨ੍ਹਾਂ ਨੂੰ ਆਪਣਾ ਜਾਨਸ਼ੀਨ ਥਾਪ ਦਿੱਤਾ।

ਗੁਰੂ ਅੰਗਦ ਜੀ ਦੇ ਪੁੱਤਰਾਂ, ਦਾਤੂ ਅਤੇ ਦਾਸੂ, ਦੀ ਈਰਖਾ ਤੋਂ ਬਚਣ ਲਈ ਗੁਰੂ ਅਮਰਦਾਸ ਜੀ ਖਡੂਰ ਛੱਡ ਕੇ ਗੋਇੰਦਵਾਲ ਜਾ ਵਸੇ। ਪਰ ਉਥੇ ਵੀ ਉਨ੍ਹਾਂ ਨੇ ਗੁਰੂ ਜੀ ਨੂੰ ਚੈਨ ਨਾ ਲੈਣ ਦਿੱਤਾ।

ਇਕ ਵੇਰਾਂ ਦਾਤੂ ਗੁਰੂ ਜੀ ਪਾਸ ਆਇਆ ਅਤੇ ਉਨ੍ਹਾਂ ਨੂੰ ਬਹੁਤ ਸਾਰੇ ਸ਼ਰਧਾਲੂ ਸਿੱਖਾਂ ਨਾਲ ਘਿਰਿਆ ਵੇਖ ਕੇ ਆਪਣੀ ਈਰਖਾ ਜਰ ਨਾ ਸਕਿਆ। ਉਸ ਨੇ ਲੱਤ ਮਾਰ ਕੇ ਗੁਰੂ ਜੀ ਨੂੰ ਗੱਦੀਓਂ ਹੇਠਾਂ ਡੇਗ ਦਿੱਤਾ। ਪਰੰਤੂ ਗੁਰੂ ਜੀ ਦੀ ਟੀਕਾ ਟਿਪਣੀ ਕੇਵਲ ਇਹੋ ਸੀ, "ਆਦਰ ਯੋਗ ਸੱਜਣ, ਖਿਮਾਂ ਕਰਨੀ। ਮੇਰੀਆਂ ਬੁੱਢੀਆਂ ਹੱਡੀਆਂ ਤੋਂ ਤੁਹਾਡੇ ਨਾਜ਼ਕ ਪੈਰ ਨੂੰ ਸੱਟ ਲਗੀ ਹੋਣੀ ਹੈ।"

ਉਨ੍ਹਾਂ ਨੇ ਆਪਣੇ ਚੇਲਿਆਂ ਨੂੰ ਦੂਜਿਆਂ ਪ੍ਰਤੀ ਉਸੇ ਤਰ੍ਹਾਂ ਦੀ ਗ਼ਰੀਬੀ ਅਤੇ ਧੀਰਜ ਵਰਤਣ ਦੀ ਸਿੱਖਿਆ ਦਿੱਤੀ। ਕੁਝ ਮੁਸਲਮਾਨਾਂ ਨੇ ਸਿੱਖਾਂ ਦੇ, ਜੋ ਗੁਰੂ ਦੇ ਲੰਗਰ ਵਿਚ ਸੇਵਾ ਕਰਦੇ ਸਨ, ਘੜੇ ਭੰਨ ਸੁਟੇ। ਜਦੋਂ ਸਿੱਖਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਉਨ੍ਹਾਂ ਆਖਿਆ ਘੜਿਆਂ ਦੀ ਥਾਂ ਮਸ਼ਕਾਂ ਵਰਤੋ। ਜਦੋਂ ਇਹ ਵੀ ਤੀਰਾਂ ਨਾਲ ਵਿੰਨ੍ਹੀਆਂ ਗਈਆਂ, ਗੁਰੂ ਜੀ ਨੇ ਪਿੱਤਲ ਦੀਆਂ ਗਾਗਰਾਂ ਤੋਂ ਕੰਮ ਲੈਣ ਲਈ ਆਖਿਆ। ਪਰੰਤੂ ਇਹ ਵੀ ਸ਼ਰਾਰਤੀਆਂ ਦੀਆਂ ਗੋਲੀਆਂ ਤੋਂ ਬਚੀਆਂ ਨਾ ਰਹੀਆਂ। ਸਿੱਖ ਹੁਣ ਇਹ ਹੋਰ ਨਹੀਂ ਸਨ ਸਹਾਰ ਸਕਦੇ, ਪਰ ਗੁਰੂ ਜੀ ਨੇ ਹਾਲਾਂ ਵੀ ਧੀਰਜ ਧਾਰਣ ਪੁਰ ਜ਼ੋਰ ਦਿੱਤਾ। ਕੇਵਲ ਵੈਰੀਆਂ ਦੇ ਦਿਲਾਂ ਨੂੰ ਨਰਮ ਕਰਨ ਲਈ ਅਰਦਾਸ ਕੀਤੀ। ਇਹੋ ਸਿੱਖਿਆ ਉਨ੍ਹਾਂ ਨੇ ਪਿੰਡ ਦੇ ਇਕ ਚੌਧਰੀ ਨੂੰ ਦਿੱਤੀ: "ਜੇ ਕੋਈ ਤੁਹਾਡੇ ਨਾਲ ਭੈੜਾ ਵਰਤਾਓ ਕਰੇ ਉਸ ਨੂੰ ਸਹਾਰੋ। ਜੇ ਤੁਸੀਂ ਤਿੰਨ ਵਾਰ ਸਹਾਰੋਗੇ, ਨਿਰੰਕਾਰ ਆਪ ਚੌਥੀ ਵੇਰ ਤੁਹਾਡੇ ਲਈ ਲੜੇਗਾ।"

ਉਨ੍ਹਾਂ ਨੇ ਸਤੀ ਦੀ ਬੇਰਹਿਮ ਰਸਮ, ਜਿਸ ਦੁਆਰਾ ਆਪਣੇ ਮਿਰਤਕ ਪਤੀ ਨਾਲ ਜ਼ਿੰਦਾ ਪਤਨੀ ਸੜ ਮਰਦੀ ਸੀ, ਦੇ ਵਿਰੁਧ ਪ੍ਰਚਾਰ ਕੀਤਾ।

ਉਹ ਇਹ ਸਹਿਣ ਨਹੀਂ ਕਰ ਸਕਦੇ ਸਨ ਕਿ ਕੁਝ ਲੋਕ ਦੂਜਿਆਂ ਨੂੰ ਇਤਨਾ ਨੀਵਾਂ ਖ਼ਿਆਲ ਕਰਨ ਕਿ ਉਨ੍ਹਾਂ ਦੀ ਛੋਹ ਵੀ ਉਨ੍ਹਾਂ ਨੂੰ ਅਪਵਿੱਤਰ ਕਰ ਦਿੰਦੀ ਹੈ। ਇਸ ਲਈ ਉਨ੍ਹਾਂ ਨੇ ਹਿੰਦੂਆਂ

ਅਤੇ ਮੁਸਲਮਾਨਾਂ ਦੇ ਇਕੱਠੇ ਬੈਠ ਕੇ ਖਾਣ ਨੂੰ ਉਤਸ਼ਾਹ ਦਿੱਤਾ ਅਤੇ ਜੋ ਵੀ ਮਿਲਣ ਲਈ ਆਉਣ ਉਨ੍ਹਾਂ ਨੂੰ ਸਾਂਝੇ ਲੰਗਰ ਵਿਚ ਪ੍ਰਸ਼ਾਦ ਛੱਕਣਾ ਪੈਂਦਾ ਸੀ ਅਤੇ ਪਿੱਛੋਂ ਉਨ੍ਹਾਂ ਨਾਲ ਮਿਲ ਕੇ ਉਹ ਗੱਲ-ਬਾਤ ਕਰਦੇ ਸਨ।

ਆਪਣੇ ਧਰਮ ਦੇ ਪੰਜਾਬ ਤੋਂ ਬਾਹਰ ਪ੍ਰਚਾਰ ਲਈ ਉਨ੍ਹਾਂ ਨੇ ਪ੍ਰਚਾਰ ਦੇ ਬਾਈ ਕੇਂਦਰ ਸਥਾਪਤ ਕੀਤੇ। ਉਨ੍ਹਾਂ ਦੇ ਆਪਣੇ ਪੁਤਰ ਉਨ੍ਹਾਂ ਦੀ ਗੱਦੀ ਲੈਣ ਦੇ ਯੋਗ ਸਾਬਿਤ ਨਾ ਹੋਏ, ਇਸ ਲਈ ਉਨ੍ਹਾਂ ਨੇ ਆਪਣੇ ਜਵਾਈ ਰਾਮਦਾਸ ਨੂੰ ਆਪਣਾ ਜਾਨਸ਼ੀਨ ਥਾਪਿਆ, ਕਿਉਂ ਜੋ ਕੇਵਲ ਉਹੀ ਉਨ੍ਹਾਂ ਦੇ ਮਿਥੇ ਨਿਸ਼ਾਨੇ ਤੀਕ ਅਪੜਿਆ ਸੀ। ਫਿਰ ਗੁਰੂ ਜੀ ਸੰਨ 1574 ਵਿਚ ਲੰਮੀ ਆਯੂ ਭੋਗ ਕੇ ਜੋਤੀ ਜੋਤ ਸਮਾ ਗਏ ਅਤੇ ਆਪਣੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਮੇਰੇ ਪਿੱਛੇ ਰੋਣਾ ਨਹੀਂ, ਸਗੋਂ ਨਿਰੰਕਾਰ ਦੀ ਸਿਫ਼ਤ ਸਲਾਹ ਗਾਉਣੀ।

# ਗੁਰੂ ਰਾਮਦਾਸ

ਗੁਰੂ ਰਾਮਦਾਸ ਜੀ ਨੇ ਸੰਨ 1534 ਵਿਚ ਲਾਹੌਰ ਸ਼ਹਿਰ ਦੇ ਉਸ ਹਿੱਸੇ ਵਿਚ ਜਨਮ ਲਿਆ ਜਿਸ ਨੂੰ ਚੂਨੀ ਮੰਡੀ ਆਖਦੇ ਹਨ। ਉਹ ਆਪਣੇ ਮਾਪਿਆਂ ਦੇ ਘਰ ਪਹਿਲਾ ਬੱਚਾ ਸੀ, ਇਸ ਲਈ ਉਨ੍ਹਾਂ ਨੂੰ ਜੇਠਾ ਜੀ ਦੇ ਨਾਮ ਨਾਲ ਵੀ ਬੁਲਾਂਦੇ ਸਨ। ਜਦੋਂ ਉਹ ਅਜੇ ਬੱਚੇ ਹੀ ਸਨ ਉਨ੍ਹਾਂ ਦੇ ਮਾਤਾ ਪਿਤਾ ਗੁਜ਼ਰ ਗਏ। ਇਸ ਲਈ ਆਪਣੇ ਗੁਜ਼ਾਰੇ ਲਈ ਉਨ੍ਹਾਂ ਨੂੰ ਪਹਿਲੀ ਉਮਰੇ ਹੀ ਕਿਰਤ ਕਰਨੀ ਪਈ। ਉਹ ਘੁਘਣੀਆਂ, ਜੋ ਸ਼ਹਿਰੀ ਲੋਕ ਬਹੁਤ ਪਸੰਦ ਕਰਦੇ ਹਨ, ਵੇਚਦੇ ਹੁੰਦੇ ਸਨ।

ਇਕ ਦਿਨ ਉਹ ਸਿੱਖਾਂ ਦੇ ਇਕ ਜੱਥੇ ਮਗਰ ਗੋਇੰਦਵਾਲ ਵੱਲ ਤੁਰ ਪਏ। ਉਥੇ ਬਹੁਤ ਸਾਰੇ ਲੋਕ ਗੁਰੂ ਅਮਰਦਾਸ ਜੀ ਦੀ ਬਾਉਲੀ ਪੁੱਟਣ ਵਿਚ ਲਗੇ ਹੋਏ ਸਨ। ਉਹ ਵੀ ਉਨ੍ਹਾਂ ਨਾਲ ਕੰਮ ਕਰਨ ਲਗ ਪਏ।

ਗੁਰੂ ਅਮਰਦਾਸ ਜੀ ਦੀ ਬੀਬੀ ਭਾਨੀ ਨਾਮੀ ਇਕ ਲੜਕੀ ਸੀ, ਜੋ ਵਿਆਹੁਣ ਯੋਗ ਉਮਰ ਦੀ ਹੋ ਗਈ ਸੀ ਅਤੇ ਉਸ ਦੇ ਮਾਪੇ ਉਸ ਲਈ ਇਕ ਚੰਗਾ ਵਰ ਲੱਭਣ ਦੇ ਫ਼ਿਕਰ ਵਿਚ ਸਨ। ਇਸ ਪ੍ਰਯੋਜਨ ਲਈ ਉਹ ਇਕ ਸੱਜਣ ਨੂੰ ਬਾਹਰ ਭੇਜਣ ਹੀ ਵਾਲੇ ਸਨ, ਜਦੋਂ ਗੁਰੂ ਜੀ ਦੀ ਸੁਪਤਨੀ ਨੇ ਇਕ ਸੁੰਦਰ ਯੁਵਕ ਆਪਣੇ ਦਰਵਾਜ਼ੇ ਅੱਗੋਂ ਲੰਘਦਾ ਵੇਖਿਆ। ਉਸ ਵੱਲ ਇਸ਼ਾਰਾ ਕਰਦੇ ਹੋਏ ਉਸ ਆਖਿਆ,

"ਇਸ ਵਰਗਾ ਮੁੰਡਾ ਟੋਲਣਾ।" ਗੁਰੂ ਜੀ ਨੇ ਲੜਕੇ ਨੂੰ ਤੱਕਿਆ ਅਤੇ ਉਹਦੀ ਸ਼ਕਲ ਵੇਖ ਕੇ ਪ੍ਰਸੰਨ ਹੋ ਕੇ ਕਿਹਾ, "ਬੱਸ ਇਹੋ ਹੈ, ਇਸ ਮੁੰਡੇ ਵਰਗਾ ਹੋਰ ਕੋਈ ਨਹੀਂ।"

ਇਹ ਭਾਈ ਜੇਠਾ ਜੀ ਸਨ, ਜਿਨ੍ਹਾਂ ਦੀ ਉਮਰ ਉਸ ਵੇਲੇ 19 ਸਾਲ ਸੀ।

ਬੀਬੀ ਭਾਨੀ ਨਾਲ ਉਨ੍ਹਾਂ ਦਾ ਯੋਗ ਢੰਗ ਨਾਲ ਵਿਆਹ ਹੋ ਗਿਆ ਅਤੇ ਉਹ ਗੁਰੂ ਜੀ ਪਾਸ ਗੋਇੰਦਵਾਲ ਹੀ ਰਹਿਣ ਲੱਗ ਪਏ। ਉਥੇ ਉਹ ਜਵਾਈ ਬਣ ਕੇ ਨਾ ਟਿਕੇ। ਉਨ੍ਹਾਂ ਦਾ ਰਵੱਈਆ ਇਕ ਸ਼ਰਧਾਲੂ ਸਿੱਖ ਵਾਲਾ ਸੀ ਜਿਸ ਨੇ ਆਪਣੇ ਜੀਵਨ ਦਾ ਮਨੋਰਥ ਗੁਰੂ ਦੀ ਸੇਵਾ ਕਰਨਾ ਅਤੇ ਉਸ ਦਾ ਹੁਕਮ ਮੰਨਣਾ ਬਣਾ ਲਿਆ ਸੀ। ਰੋਜ਼ ਉਹ ਅਤੇ ਉਨ੍ਹਾਂ ਦੀ ਸੁਪਤਨੀ ਸਿਰ ਤੇ ਗਾਰੇ ਦੀਆਂ ਟੋਕਰੀਆਂ ਚੁੱਕੀ ਗੁਰਬਾਣੀ ਗਾਉਂਦੇ ਵੇਖੇ ਜਾਂਦੇ ਸਨ।

ਗੁਰੂ ਜੀ ਨੇ ਸਣੇ ਆਪਣੇ ਪੁੱਤਰਾਂ ਅਤੇ ਹੋਰ ਸਿੱਖਾਂ ਦੇ ਉਨ੍ਹਾਂ ਦੀ ਕਰੜੀ ਪਰੀਖਿਆ ਲਈ, ਅਤੇ ਉਹ ਗੁਰ-ਗੱਦੀ ਲਈ ਸਭ ਤੋਂ ਵਧੀਕ ਯੋਗ ਸਾਬਿਤ ਹੋਏ। ਇਸ ਲਈ ਉਨ੍ਹਾਂ ਨੂੰ ਜਦੋਂ, ਉਹ ਚਾਲੀ ਸਾਲ ਦੇ ਸਨ, ਗੁਰੂ ਥਾਪਿਆ ਗਿਆ।

ਗੋਇੰਦਵਾਲ ਰਹਿਣ ਨਾਲ ਗੁਰੂ ਜੀ ਦੇ ਪੁੱਤਰਾਂ ਨਾਲ ਕੋਈ ਬਖੇੜਾ ਨਾ ਉੱਠੇ ਇਸ ਲਈ ਉਨ੍ਹਾਂ ਨੇ ਇਕ ਨਵਾਂ ਸ਼ਹਿਰ ਅੰਮ੍ਰਿਤਸਰ ਵਸਾਣਾ ਆਰੰਭ ਦਿੱਤਾ। ਇਸ ਨਾਲ ਸਿੱਖਾਂ ਨੂੰ ਗੁਰੂ ਜੀ ਦੀ ਸੇਵਾ ਕਰਨ ਦਾ ਇਕ ਮਹਾਨ ਅਵਸਰ ਪ੍ਰਾਪਤ ਹੋ ਗਿਆ। ਕਈ ਸਾਲ ਉਹ ਤਲਾ ਪੁੱਟਣ ਅਤੇ ਘਰ ਉਸਾਰਨ ਦੇ ਕੰਮ ਵਿਚ ਰੁੱਝੇ ਰਹੇ। ਆਪਣੇ ਸਿੱਖਾਂ ਨੂੰ ਸ਼ਹਿਰ ਵਿਚ ਵਸਣ ਦਾ ਸੱਦਾ ਦੇਣ ਤੋਂ ਬਿਨਾਂ ਗੁਰੂ ਜੀ ਨੇ ਬਵੰਜਾ ਵਿਹਾਰਾਂ ਦੇ ਕਰਨਹਾਰਾਂ ਨੂੰ ਵੀ ਸ਼ਹਿਰ ਵਿਚ ਆਬਾਦ ਹੋਣ ਲਈ ਆਖਿਆ।

ਉਨ੍ਹਾਂ ਨੇ ਦੂਜਿਆਂ ਦੀ ਸੇਵਾ ਕਰਨ ਤੇ ਬਹੁਤ ਜ਼ੋਰ ਦਿੱਤਾ, ਨਾ

ਕੇਵਲ ਘਰ ਵਿਚ ਜਾਂ ਗੁਰੂ ਦੇ ਲੰਗਰ ਵਿਚ, ਸਗੋਂ ਸੰਸਾਰ ਦੇ ਹੋਰ ਵੱਡੇ ਮਾਮਲਿਆਂ ਵਿਚ ਵੀ। ਉਨ੍ਹਾਂ ਨੇ ਦੇਸ਼ ਦੇ ਵਪਾਰ ਵਿਚ ਵਾਧਾ ਕਰਨ ਲਈ ਸਹਾਇਤਾ ਦਿੱਤੀ ਅਤੇ ਮਗਰੋਂ ਅਸੀਂ ਵੇਖਦੇ ਹਾਂ ਕਿ ਸਿੱਖ ਘੋੜੇ ਖ਼ਰੀਦਣ ਅਤੇ ਵੇਚਣ, ਸ਼ਰਾਫ਼ੀ ਅਤੇ ਹੋਰ ਕਈ ਭਾਂਤ ਦੇ ਲਾਭਵੰਦ ਕੰਮ ਕਰਨ ਲੱਗ ਪਏ। ਆਪਣੇ ਸਿੱਖਾਂ ਨੂੰ ਉਨ੍ਹਾਂ ਦੀ ਇਕ ਹਦਾਇਤ ਇਹ ਸੀ, "ਜਦੋਂ ਕੋਈ ਸਿੱਖ ਇਕ ਮਹੱਤਵਪੂਰਨ ਕੰਮ ਹੱਥ ਵਿਚ ਲਵੇ, ਉਸ ਨਾਲ ਰਲ ਕੇ ਅਰਦਾਸ ਕਰੋ। ਜੇ ਤੁਸੀਂ ਦੇਖੋ ਕਿ ਧਨ ਬਿਨਾਂ ਇਹ ਕੰਮ ਸਿਰੇ ਨਹੀਂ ਚੜ੍ਹਨਾ ਤਾਂ ਹਰ ਪਾਸਿਓਂ ਉਸ ਲਈ ਧਨ ਇਕੱਤਰ ਕਰੋ ਅਤੇ ਨਾਲ ਹੀ ਆਪਣੇ ਪਾਸੋਂ ਵੀ ਕੁਝ ਦਿਓ।" ਉਨ੍ਹਾਂ ਨੇ ਇਹ ਵੀ ਕਿਹਾ, "ਇਕ ਧਰਮੀ ਪੁਰਸ਼ ਲਈ ਧਨ ਇਕੱਤਰ ਕਰਨਾ ਮਾੜਾ ਨਹੀਂ ਜੇ ਉਹ ਇਸ ਨੂੰ ਰੱਬ ਦੇ ਰਾਹ ਵਿਚ ਖ਼ਰਚ ਕਰੇ ਅਤੇ ਦੂਜਿਆਂ ਨੂੰ ਸੁੱਖੀ ਕਰਨ ਵਿਚ ਖ਼ੁਸ਼ੀ ਅਨੁਭਵ ਕਰੇ।"

ਸਿੱਖਾਂ ਵਿਚ ਆਪਣੇ ਆਪ ਤੇ ਜਿਤਨਾ ਥੋੜ੍ਹਾ ਸੰਭਵ ਹੋ ਸਕੇ ਉਤਨਾ ਥੋੜ੍ਹਾ ਖ਼ਰਚ ਕਰਨ ਦਾ ਰਿਵਾਜ ਪੈ ਗਿਆ ਅਤੇ ਜੋ ਬਾਕੀ ਬਚ ਜਾਏ ਉਹ ਗੁਰੂ ਦੀ ਭੇਟਾ ਕਰ ਦਿੰਦੇ। ਇਹ ਰਕਮਾਂ ਇਕੱਠਾ ਕਰਨ ਦਾ ਕੰਮ ਉਪਦੇਸ਼ਕਾਂ ਨੂੰ, ਜਿਨ੍ਹਾਂ ਨੂੰ ਮਸੰਦ ਆਖਦੇ ਸਨ, ਸੌਂਪਿਆ ਗਿਆ। ਉਹ ਹਰ ਸਾਲ ਗੁਰੂ ਜੀ ਨੂੰ ਆਪਣੇ ਹਲਕੇ ਵਿਚ ਕੀਤੇ ਕੰਮ ਦਾ ਹਾਲ ਦੱਸਣ ਆਉਂਦੇ ਸਨ। ਨਾਲ ਹੀ ਉਹ ਧਨ ਵੀ ਲੈ ਆਉਂਦੇ ਸਨ, ਜੋ ਸਿੱਖ ਭੇਟਾ ਕਰਦੇ ਸਨ।

ਜਿਉਂ ਜਿਉਂ ਗੁਰੂ ਜੀ ਦੇ ਅਨੁਯਾਈਆਂ ਦੀ ਗਿਣਤੀ ਵਧਦੀ ਗਈ, ਉਨ੍ਹਾਂ ਦਾ ਰੁਤਬਾ ਵੀ ਵੱਡਾ ਹੁੰਦਾ ਗਿਆ। ਪਰੰਤੂ ਉਨ੍ਹਾਂ ਨੇ ਇਸ ਨੂੰ ਭਲੀ ਭਾਂਤ ਨਿਬਾਹਿਆ। ਉਨ੍ਹਾਂ ਨੇ ਕਿਹਾ, "ਜਿਨ੍ਹਾਂ ਨੂੰ ਨਿਰੰਕਾਰ ਵਡਿਆਈ ਦਿੰਦਾ ਹੈ, ਦੁਨੀਆਂ ਉਨ੍ਹਾਂ ਦੀ ਇੱਜ਼ਤ ਕਰਦੀ ਹੈ। ਅਸੀਂ ਉਸ ਦੀ ਆਮਾਦ ਤੋਂ ਕਿਉਂ ਡਰੀਏ ਜਦੋਂ ਅਸੀਂ ਸ੍ਵਾਰਥ ਲਈ ਕੁਝ ਨਹੀਂ ਕਰਦੇ।"

ਉਹ ਸਦਾ ਨਿਮਾਣੇ ਹੋ ਕੇ ਵਰਤੇ। ਜਦੋਂ ਗੁਰੂ ਨਾਨਕ ਜੀ ਦਾ ਬੇਟਾ ਸ੍ਰੀ ਚੰਦ ਉਨ੍ਹਾਂ ਨੂੰ ਮਿਲਣ ਲਈ ਆਇਆ, ਉਹ ਉਸ ਦਾ ਆਦਰ ਕਰਨ ਲਈ ਉਠ ਖੜੋਤੇ। ਸ੍ਰੀ ਚੰਦ ਨੇ ਉਨ੍ਹਾਂ ਦੀ ਦਾੜ੍ਹੀ ਨੂੰ ਥਾਪੜਿਆ ਅਤੇ ਪੁੱਛਿਆ, ਤੁਸਾਂ ਦਾੜ੍ਹੀ ਇਤਨੀ ਲੰਮੀ ਕਿਉਂ ਵਧਾਈ ਹੈ।''

ਉੱਤਰ ਮਿਲਿਆ, ''ਤੁਹਾਡੇ ਵਰਗੇ ਸੰਤਾਂ ਦੇ ਚਰਨ ਝਾੜਨ ਲਈ।''

ਜਦੋਂ ਜਾਨਸ਼ੀਨ ਮੁਕੱਰਰ ਕਰਨ ਦਾ ਸਮਾਂ ਆਇਆ, ਗੁਰੂ ਜੀ ਨੇ ਪਰਤਾਵੇ ਰਾਹੀਂ ਲਭਣ ਦਾ ਯਤਨ ਕੀਤਾ ਕਿ ਕਿਹੜਾ ਸਿੱਖ ਸਭ ਤੋਂ ਵਧੀਕ ਇਸ ਲਾਇਕ ਹੈ। ਇਸ ਵੇਰੀ ਇਕ ਸਪੁੱਤਰ ਕਾਮਯਾਬ ਸਾਬਿਤ ਹੋਇਆ, ਅਤੇ ਇਸੇ ਲਈ ਅਰਜਨ ਦੇਵ ਜੀ ਅਗਲੇ ਗੁਰੂ ਬਣੇ। ਛੇਤੀ ਹੀ ਮਗਰੋਂ ਸੰਨ 1581 ਵਿਚ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ।

# ਗੁਰੂ ਅਰਜਨ

ਗੁਰੂ ਅਰਜਨ ਜੀ ਨੇ ਸੰਨ 1563 ਵਿਚ ਗੋਇੰਦਵਾਲ ਵਿਚ ਬੀਬੀ ਭਾਨੀ ਦੀ ਕੁੱਖੋਂ ਜਨਮ ਲਿਆ ਸੀ। ਉਨ੍ਹਾਂ ਦੇ ਮਾਪਿਆਂ ਨੇ ਉਨ੍ਹਾਂ ਦੇ ਪਾਲਣ ਵਿਚ ਵਧੇਰੇ ਖ਼ਿਆਲ ਇਹ ਰਖਿਆ ਕਿ ਉਹ ਇਕ ਧਰਮਪਾਲ ਪੁੱਤਰ ਨਿਕਲਣ। ਉਨ੍ਹਾਂ ਵਿਚ ਭਵਿੱਖ ਦੀ ਵਡਿਆਈ ਦੇ ਨਿਸ਼ਾਨ ਦਿਸ ਰਹੇ ਸਨ। ਉਨ੍ਹਾਂ ਦੇ ਵੱਡੇ ਭਰਾ ਪ੍ਰਿਥੀਏ ਨੇ ਕੋਈ ਯਤਨ ਨਾ ਕੀਤਾ ਕਿ ਉਹ ਆਪਣੇ ਆਪ ਨੂੰ ਗੁਰ-ਗੱਦੀ ਦੇ ਮਹਾਨ ਕੰਮ ਦੇ ਯੋਗ ਬਣਾਏ। ਉਸ ਨੇ ਆਪਣੀ ਸਾਰੀ ਚਤੁਰਾਈ ਨੂੰ ਇਸ ਲਈ ਵਰਤਿਆ ਕਿ ਉਹ ਅਰਜਨ ਦੇਵ ਜੀ ਦੇ ਗੁਰੂ ਬਣਨ ਦੀ ਸੰਭਵਤਾ ਨੂੰ ਅਸਫ਼ਲ ਕਰੇ। ਪਰ ਉਹ ਇਸ ਵਿਚ ਕਾਮਯਾਬ ਨਾ ਹੋਇਆ। ਗੁਰੂ ਅਰਜਨ ਦੇਵ ਜੀ ਨੇ ਸੇਵਾ ਕਰ ਕੇ ਅਤੇ ਸਭ ਤੋਂ ਵਧੀਕ ਵਿਦਵਤਾ ਹਾਸਿਲ ਕਰ ਕੇ ਇਹ ਪਦਵੀ ਪ੍ਰਾਪਤ ਕਰ ਲਈ।

ਜਦੋਂ ਉਨ੍ਹਾਂ ਨੇ ਆਪਣੇ ਪਿਤਾ ਦੀ ਥਾਂ ਲਈ, ਉਨ੍ਹਾਂ ਨੇ ਆਪਣੇ ਭਰਾਵਾਂ ਦੇ ਚੰਗੇ ਗੁਜ਼ਾਰੇ ਦਾ ਪ੍ਰਬੰਧ ਕਰ ਦਿੱਤਾ। ਜਿਤਨੀ ਆਮਦਨੀ ਜ਼ਮੀਨ ਦੀ ਮਾਲਿਕੀ ਅਤੇ ਘਰਾਂ ਦੇ ਕਿਰਾਇਆਂ ਤੋਂ ਹੱਥ ਆਉਂਦੀ ਸੀ ਉਹ ਸਾਰੀ ਦੀ ਸਾਰੀ ਉਨ੍ਹਾਂ ਨੂੰ ਦੇ ਦਿੱਤੀ ਅਤੇ ਆਪਣੇ ਲਈ ਕੇਵਲ ਸ਼ਰਧਾਲੂਆਂ ਦਾ ਚੜ੍ਹਾਵਾ ਹੀ ਰਖਿਆ।

ਫਿਰ ਵੀ ਪ੍ਰਿਥੀਏ ਦੀ ਤਸੱਲੀ ਨਾ ਹੋਈ। ਉਹ ਅੱਗਲ-ਵਾਂਡੇ ਹੋ ਕੇ ਮਸੰਦਾਂ ਨੂੰ ਰਾਹ ਵਿਚ ਹੀ ਜਾ ਮਿਲਦਾ ਅਤੇ ਜੋ ਧਨ ਉਹ ਗੁਰੂ

ਜੀ ਲਈ ਲਿਆ ਰਹੇ ਹੁੰਦੇ ਉਨ੍ਹਾਂ ਪਾਸੋਂ ਲੈ ਲੈਂਦਾ। ਇਸ ਦੁਰਘਟਨਾ ਨੂੰ ਰੋਕਣ ਲਈ ਗੁਰੂ ਅਰਜਨ ਦੇਵ ਜੀ ਨੂੰ ਕੋਈ ਉਪਰਾਲਾ ਸੋਚਣਾ ਪਿਆ। ਉਨ੍ਹਾਂ ਨੇ ਆਪਣੇ ਇਤਬਾਰੀ ਮਸੰਦ ਹਰ ਇਕ ਸਿੱਖ ਕੇਂਦਰ ਵਿਚ ਥਾਪ ਦਿੱਤੇ ਤਾਂ ਜੋ ਉਹ ਸਿੱਖਾਂ ਦੀਆਂ ਮਰਿਯਾਦਾ ਪੂਰਵਕ ਦਿੱਤੀਆਂ ਭੇਟਾਂ ਉਨ੍ਹਾਂ ਪਾਸ ਲੈ ਆਉਣ। ਉਨ੍ਹਾਂ ਨੇ ਹਰ ਇਕ ਸਿੱਖ ਲਈ ਆਪਣੀ ਕਮਾਈ ਦਾ ਦਸਵੰਧ ਦੇਣਾ ਮੁਕੱਰਰ ਕਰ ਦਿੱਤਾ।

ਅੰਮ੍ਰਿਤਸਰ ਵਿਚ ਘਰ-ਉਸਾਰੀ ਦਾ ਜੋ ਕੰਮ ਗੁਰੂ ਰਾਮਦਾਸ ਜੀ ਨੇ ਆਰੰਭ ਕੀਤਾ ਸੀ, ਉਨ੍ਹਾਂ ਨੇ ਉਹ ਜਾਰੀ ਰਖਿਆ ਅਤੇ ਅੰਮ੍ਰਿਤਸਰ ਸਰੋਵਰ ਵਿਚ ਇਕ ਸੁੰਦਰ ਇਮਾਰਤ ਤਿਆਰ ਕਰਵਾਈ। ਇਸ ਨੂੰ ਹੁਣ ਹਰਿਮੰਦਰ (ਜਾਂ ਸੁਨਹਿਰੀ ਮੰਦਰ) ਆਖਦੇ ਹਨ। ਹਿੰਦੁਸਤਾਨ ਵਿਚ ਬਹੁਤ ਸਾਰੇ ਮੰਦਰਾਂ ਦੇ ਦਰਵਾਜ਼ੇ ਪੂਰਬ ਰੁਖੀ ਅਰਥਾਤ ਸੂਰਜ ਦੇ ਉਦੇ ਹੋਣ ਵਾਲੀ ਦਿਸ਼ਾ ਵੱਲ ਹੁੰਦੇ ਹਨ। ਪਰ ਸਿੱਖ ਮੰਦਰ ਦੇ ਦਰਵਾਜ਼ੇ ਚੁਤਰਫ਼ੀ ਖੁਲ੍ਹਦੇ ਹਨ। ਇਸ ਦਾ ਅਰਥ ਹੈ ਕਿ ਸਿੱਖ ਧਰਮ ਦਾ ਦਰ ਸਭ ਲਈ ਖੁਲ੍ਹਾ ਹੈ ਅਤੇ ਸੂਰਜ ਪੂਜਾ ਨਾਲ ਇਸ ਦਾ ਕੋਈ ਵਾਸਤਾ ਨਹੀਂ।

ਇਹ ਥਾਂ ਸਿੱਖ ਸਰਗਰਮੀਆਂ ਦਾ ਸਭ ਤੋਂ ਵੱਡਾ ਕੇਂਦਰ ਬਣ ਗਿਆ। ਦੂਰੋਂ ਨੇੜਿਓਂ ਹਜ਼ਾਰਾਂ ਸਿੱਖ ਆਉਂਦੇ ਅਤੇ ਗੁਰੂ ਵਾਸਤੇ ਨੀਵੇਂ ਤੋਂ ਨੀਵਾਂ ਕੰਮ ਕਰਨ ਨੂੰ ਭੀ ਇਕ ਫ਼ਖਰ ਸਮਝਦੇ।

ਗੁਰੂ ਅਰਜਨ ਦੇਵ ਜੀ ਨੇ ਫਿਰ ਇਕ ਪੋਥੀ ਤਿਆਰ ਕੀਤੀ ਜੋ ਗ੍ਰੰਥ ਸਾਹਿਬ ਕਰਕੇ ਪ੍ਰਸਿੱਧ ਹੋਈ। ਉਸ ਵਿਚ ਗੁਰੂ ਜੀ ਨੇ ਆਪਣੇ ਤੋਂ ਪਹਿਲੇ ਗੁਰੂਆਂ ਦੀ ਅਤੇ ਆਪਣੀ ਬਾਣੀ ਇਕੱਤਰ ਕੀਤੀ। ਇਸ ਵਿਚ ਉਨ੍ਹਾਂ ਨੇ ਵੱਖ ਵੱਖ ਹਿੰਦੂ ਅਤੇ ਮੁਸਲਮਾਨ ਭਗਤਾਂ ਦੀ ਬਾਣੀ ਦੇ ਚੁਣਵੇਂ ਸ਼ਬਦ ਵੀ ਸ਼ਾਮਿਲ ਕਰ ਲਏ। ਜਦੋਂ ਗ੍ਰੰਥ ਸਾਹਿਬ ਸੰਪੂਰਨ ਹੋ ਗਿਆ ਇਸ ਦਾ ਅੰਮ੍ਰਿਤਸਰ ਦੇ ਮੰਦਰ ਵਿਚ ਪ੍ਰਕਾਸ਼ ਕੀਤਾ ਗਿਆ।

ਗੁਰੂ ਜੀ ਇਕ ਮਹਾਨ ਉਸਾਰੀ–ਕਰਤਾ ਸਨ। ਉਨ੍ਹਾਂ ਨੇ ਨਾ

ਕੇਵਲ ਅੰਮ੍ਰਿਤਸਰ ਦਾ ਮੰਦਰ ਅਤੇ ਸ਼ਹਿਰ ਹੀ ਬਣਵਾਇਆ ਸਗੋਂ ਹੋਰ ਥਾਵਾਂ ਵੀ ਬਣਵਾਈਆਂ, ਜਿਹਾ ਕਿ ਤਰਨਤਾਰਨ, ਕਰਤਾਰਪੁਰ ਅਤੇ ਲਾਹੌਰ ਵਿਚ ਬਾਉਲੀ ਸਾਹਿਬ।

ਦਿਨੋ ਦਿਨ ਉਨ੍ਹਾਂ ਦੀ ਪਵਿੱਤਰਤਾ ਦੀ ਸ਼ੁਹਰਤ ਵਧਦੀ ਗਈ ਅਤੇ ਇਸ ਦੇ ਨਾਲ ਹੀ ਉਨ੍ਹਾਂ ਦੇ ਭਰਾ ਪ੍ਰਿਥੀਏ ਦੀ ਈਰਖਾ ਵੀ ਵਧ ਗਈ। ਗੁਰੂ ਜੀ ਨੇ ਉਸ ਨੂੰ ਖ਼ੁਸ਼ ਕਰਨ ਦਾ ਹਰ ਸੰਭਵ ਯਤਨ ਕੀਤਾ ਪਰੰਤੂ ਪ੍ਰਿਥੀਆ ਰਾਜ਼ੀ ਨਾ ਹੋਇਆ। ਅੰਤ ਰੋਜ਼ ਦਿਹਾੜੇ ਦੀ ਖਹਿਬੜ ਤੋਂ ਤੰਗ ਆ ਕੇ ਗੁਰੂ ਜੀ ਨੇ ਲਾਗੇ ਦੇ ਇਕ ਪਿੰਡ ਵਡਾਲੀ ਵਿਚ ਜਾ ਡੇਰਾ ਕੀਤਾ। ਇਥੇ ਸੰਨ 1595 ਵਿਚ ਉਨ੍ਹਾਂ ਦੇ ਇਕਲੌਤੇ ਪੁੱਤਰ ਹਰਿਗੋਬਿੰਦ ਨੇ ਜਨਮ ਲਿਆ।

ਇਸ ਨਾਲ ਉਨ੍ਹਾਂ ਦੇ ਭਰਾ ਦੀ ਈਰਖਾ ਹੋਰ ਵੀ ਵਧ ਗਈ। ਉਸ ਨੂੰ ਹੁਣ ਆਪਣੀ ਸੰਤਾਨ ਵਿਚ ਵੀ ਗੁਰ-ਗੱਦੀ ਪ੍ਰਾਪਤੀ ਦੀ ਕੋਈ ਆਸ ਨਾ ਰਹੀ। ਗੁਰੂ ਜੀ ਨੂੰ ਹਾਨੀ ਪੁਚਾਣ ਲਈ ਉਸ ਨੇ ਸਰਕਾਰੀ ਅਫ਼ਸਰਾਂ ਨਾਲ ਗੋਂਦ ਗੁੰਦੀ। ਉਸ ਨੇ ਉਨ੍ਹਾਂ ਨੂੰ ਕਿਹਾ, "ਮੈਨੂੰ ਸਿੱਖ ਧਰਮ ਦੇ ਪ੍ਰਬੰਧ ਵਿਚ ਹਿੱਸਾ ਦੁਵਾਓ।" ਉਸ ਦੇ ਭਾਣੇ ਸਿੱਖੀ ਵੀ ਮਕਾਨਾਂ ਅਥਵਾ ਜ਼ਮੀਨਾਂ ਵਰਗੀ ਇਕ ਜਾਇਦਾਦ ਸੀ। ਪਰੰਤੂ ਬਾਦਸ਼ਾਹ ਦੀ ਨਿਗਾਹ ਗੁਰੂ ਜੀ ਵੱਲ ਮਿੱਤਰਾਂ ਵਾਲੀ ਸੀ ਅਤੇ ਉਨ੍ਹਾਂ ਨੂੰ ਕੋਈ ਹਾਨੀ ਨਾ ਪੁੱਜੀ।

ਇਕ ਵੇਰਾਂ ਗੁਰੂ ਜੀ ਦੇ ਵਿਰੁਧ ਇਹ ਸ਼ਿਕਾਇਤ ਕੀਤੀ ਗਈ ਕਿ ਜੋ ਪੁਸਤਕ ਉਨ੍ਹਾਂ ਨੇ ਤਿਆਰ ਕੀਤੀ ਹੈ ਉਸ ਵਿਚ ਹਿੰਦੂ ਅਤੇ ਮੁਸਲ-ਮਾਨ ਧਰਮਾਂ ਵਿਰੁਧ ਕਈ ਸ਼ਬਦ ਸ਼ਾਮਿਲ ਹਨ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਪੁਸਤਕ ਮੇਰੇ ਪਾਸ ਲੈ ਆਓ। ਕੁਝ ਹਿੱਸੇ ਜੋ ਉਸ ਨੂੰ ਪੜ੍ਹ ਕੇ ਸੁਣਾਏ ਗਏ ਉਨ੍ਹਾਂ ਨੂੰ ਸੁਣਨ ਮਗਰੋਂ ਉਸ ਦੀ ਤਸੱਲੀ ਹੋ ਗਈ ਕਿ ਇਸ ਵਿਚ ਕੋਈ ਅਯੋਗ ਗੱਲ ਨਹੀਂ। ਆਖ਼ਿਰਕਾਰ ਅਕਬਰ ਬਾਦਸ਼ਾਹ ਆਪ ਗੋਇੰਦਵਾਲ ਆਇਆ ਅਤੇ ਗੁਰੂ ਜੀ ਨੂੰ ਮਿਲ ਕੇ ਬਹੁਤ ਪ੍ਰਸੰਨ

ਹੋਇਆ। ਉਸ ਸਾਲ ਕਾਲ ਪੈ ਗਿਆ ਸੀ ਅਤੇ ਉਹ ਗੁਰੂ ਜੀ ਦੇ ਕਹਿਣ ਤੇ ਵਾਹਕਾਂ ਤੋਂ ਇਕ ਸਾਲ ਦੇ ਮਾਮਲੇ ਦੀ ਉਗਰਾਹੀ ਦਾ ਕੁਝ ਹਿੱਸਾ ਛਡ ਦੇਣਾ ਮੰਨ ਗਿਆ।

ਇਹ ਮਿੱਤਰਤਾ ਭਾਵ ਵਾਲਾ ਬਾਦਸ਼ਾਹ ਮਗਰੋਂ ਛੇਤੀ ਹੀ ਮਰ ਗਿਆ ਅਤੇ ਹੁਣ ਗੁਰੂ ਜੀ ਦੇ ਦੁਸ਼ਮਣਾਂ ਨੂੰ ਨਵੇਂ ਬਾਦਸ਼ਾਹ ਜਹਾਂਗੀਰ ਦੇ ਕੰਨ ਭਰਨ ਦਾ ਚੰਗੇਰਾ ਮੌਕਾ ਮਿਲ ਗਿਆ। ਉਨ੍ਹਾਂ ਨੇ ਉਸ ਨੂੰ ਕਿਹਾ ਕਿ ਗੁਰੂ ਨੇ ਨਕਦੀ ਅਤੇ ਅਰਦਾਸ ਰਾਹੀਂ, ਬਾਗ਼ੀ ਸ਼ਹਿਜ਼ਾਦੇ ਖ਼ੁਸਰੋ ਦੀ ਸਹਾਇਤਾ ਕੀਤੀ ਹੈ।

ਜਹਾਂਗੀਰ ਹਰ ਨਵੀਂ ਧਾਰਮਿਕ ਲਹਿਰ, ਭਾਵੇਂ ਉਹ ਹਿੰਦੂ ਧਰਮ ਵਿਚ ਚੱਲੇ ਤੇ ਭਾਵੇਂ ਮੁਸਲਮਾਨ ਧਰਮ ਵਿਚ, ਦੇ ਵਿਰੁਧ ਸੀ। ਉਹ ਇਨ੍ਹਾਂ ਨੂੰ ਅਮਨ ਭੰਗ ਕਰਨ ਵਾਲੀਆਂ ਸਮਝਦਾ ਸੀ, ਜਿਵੇਂ ਕਿ ਉਹ ਆਪਣੇ 'ਤੌਜ਼ਕ' ਨਾਮੀ ਪੁਸਤਕ ਵਿਚ ਕਹਿੰਦਾ ਹੈ; ਉਸ ਨੇ ਪਹਿਲਾਂ ਹੀ ਗੁਰੂ ਜੀ ਤੇ ਉਨ੍ਹਾਂ ਦੇ ਧਰਮ ਬਾਰੇ ਰਾਇ ਬਣਾ ਲਈ ਸੀ ਅਤੇ ਇਸ ਨੂੰ ਉਹ ਦੇਸ਼ ਵਿਚ ਇਕ ਖ਼ਤਰਨਾਕ ਤਾਕਤ ਸਮਝਦਾ ਸੀ।

ਹੁਣ ਜਦੋਂ ਗੁਰੂ ਜੀ ਵਿਰੁਧ ਉਸ ਕੋਲ ਸ਼ਿਕਾਇਤਾਂ ਪਹੁੰਚੀਆਂ, ਉਸ ਨੇ ਗੁਰੂ ਜੀ ਨੂੰ ਸਜ਼ਾ ਦੇਣ ਦਾ ਮਨ ਬਣਾ ਲਿਆ। ਉਸ ਨੇ ਗੁਰੂ ਜੀ ਨੂੰ ਦੋ ਲੱਖ ਰੁਪਏ ਜੁਰਮਾਨਾ ਕਰ ਦਿੱਤਾ, ਜਿਸ ਨੂੰ ਦੇਣ ਤੋਂ ਗੁਰੂ ਜੀ ਨੇ ਇਨਕਾਰ ਕਰ ਦਿੱਤਾ। ਬਾਦਸ਼ਾਹ ਨੇ ਫਿਰ ਉਨ੍ਹਾਂ ਨੂੰ ਆਪਣੇ ਇਕ ਅਫ਼ਸਰ ਚੰਦੂ ਸ਼ਾਹ ਦੇ ਹਵਾਲੇ ਕਰ ਦਿੱਤਾ। ਇਸ ਆਦਮੀ ਦਾ ਗੁਰੂ ਜੀ ਨਾਲ ਇਕ ਨਿੱਜੀ ਵੈਰ ਸੀ। ਸੋ ਇਸ ਨੇ ਗੁਰੂ ਜੀ ਨੂੰ ਸੰਨ 1606 ਦੇ ਭੱਠ ਵਾਂਗ ਤਪਦੇ ਜੂਨ ਮਹੀਨੇ ਵਿਚ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ।

# ਗੁਰੂ ਹਰਿਗੋਬਿੰਦ

ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਸੰਨ 1595 ਵਿਚ ਅੰਮ੍ਰਿਤਸਰ ਦੇ ਲਾਗੇ ਵਡਾਲੀ ਪਿੰਡ ਵਿਚ ਗੁਰੂ ਅਰਜਨ ਦੇ ਗ੍ਰਹਿ ਵਿਖੇ ਹੋਇਆ ਸੀ। ਉਨ੍ਹਾਂ ਦੇ ਪਿਤਾ ਜੀ ਨੇ ਉਨ੍ਹਾਂ ਦੀ ਵਿਦਿਆ ਦਾ ਕੰਮ ਛੋਟੀ ਉਮਰੇ ਹੀ ਹੱਥ ਵਿਚ ਲੈ ਲਿਆ, ਕਿਉਂਕਿ ਮੁਗ਼ਲ ਬਾਦਸ਼ਾਹ ਦੀ ਦੁਸ਼ਮਣੀ ਦਿਨੋ ਦਿਨ ਵਧਦੀ ਜਾ ਰਹੀ ਸੀ ਅਤੇ ਕਿਸੇ ਨੂੰ ਪਤਾ ਨਹੀਂ ਸੀ ਕਿ ਉਹ ਕਦੋਂ ਗੁਰੂ ਜੀ ਦਾ ਜੀਵਨ ਖ਼ਤਮ ਕਰ ਦੇਵੇ। ਇਹ ਅਨੁਭਵ ਕੀਤਾ ਗਿਆ ਕਿ ਅਗਲੇ ਆਗੂ ਲਈ ਇਕ ਤਕੜਾ ਆਦਮੀ ਹੋਣਾ ਅਵੱਸ਼ ਹੈ ਜੋ ਲੋੜ ਪਏ ਤਾਂ ਫੌਜਾਂ ਨਾਲ ਵੀ ਆਪਣੇ ਆਪ ਦੀ ਰੱਖਿਆ ਕਰ ਸਕੇ। ਨੌਜਵਾਨ ਹਰਿਗੋਬਿੰਦ ਨੂੰ ਇਸ ਲਈ ਇਕ ਵੱਡੀ ਉਮਰ ਦੇ ਤਜਰਬਾਕਾਰ ਸਿੱਖ ਭਾਈ ਬੁੱਢਾ ਦੇ ਸਪੁਰਦ ਕੀਤਾ ਗਿਆ। ਪੜ੍ਹਨ ਲਿਖਣ ਤੋਂ ਬਿਨਾਂ ਉਨ੍ਹਾਂ ਨੂੰ ਹਥਿਆਰਾਂ ਦੀ ਵਰਤੋਂ, ਘੋੜ-ਸਵਾਰੀ, ਤਰਨਾ, ਘੁਲਣਾ ਅਤੇ ਹੋਰ ਬਹੁਤ ਸਾਰੇ ਬਹਾਦਰਾਨਾ ਕਰਤੱਵ ਸਿਖਾਏ ਗਏ। ਇਸ ਲਈ ਵੱਡੇ ਹੋ ਕੇ ਉਹ ਇਕ ਬਹਾਦਰ ਸੰਤ ਸਿਪਾਹੀ ਬਣ ਗਏ।

ਗੁਰੂ ਅਰਜਨ ਦੇਵ ਜੀ ਨੂੰ ਸੰਨ 1606 ਵਿਚ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ ਸੀ ਅਤੇ ਰੱਖਿਆ-ਹੀਨ ਸਿੱਖਾਂ ਦੀ ਅਗਵਾਈ ਕਰਨਾ ਗੁਰੂ ਹਰਿਗੋਬਿੰਦ ਦੇ ਹਿੱਸੇ ਆਇਆ। ਉਨ੍ਹਾਂ ਨੇ ਇਕਦਮ ਕੰਮ ਕਰਨਾ ਆਰੰਭ ਕਰ ਦਿੱਤਾ ਅਤੇ ਆਪਣਾ ਮਨ ਬਣਾ ਲਿਆ ਕਿ

ਸਿੱਖ ਬੇ-ਆਸਰੇ ਨਾ ਰਹਿਣ । ਉਨ੍ਹਾਂ ਨੇ ਲੋਹਗੜ੍ਹ ਦਾ ਕਿਲ੍ਹਾ ਬਣਾ ਕੇ ਅੰਮ੍ਰਿਤਸਰ ਸ਼ਹਿਰ ਨੂੰ ਸੁਰੱਖਿਅਤ ਕਰ ਦਿੱਤਾ ਅਤੇ ਸਿੱਖਾਂ ਨੂੰ ਹਥਿਆਰ ਬੰਦ ਹੋਣ ਲਈ ਹੁਕਮ ਕਰ ਘੱਲੇ । ਉਨ੍ਹਾਂ ਨੇ ਸਿੱਖਾਂ ਲਈ ਇਕ ਇਕੱਤਰਤਾ ਦੀ ਥਾਂ ਬਣਾਈ ਜਿਸ ਦਾ ਨਾਮ ਅਕਾਲ ਤਖ਼ਤ ਰਖਿਆ । ਇਥੇ ਪ੍ਰਾਰਥਨਾ ਅਤੇ ਪ੍ਰਚਾਰ ਤੋਂ ਇਲਾਵਾ ਕੌਮ ਦੀ ਰੱਖਿਆ ਸੰਬੰਧੀ ਸਵਾਲਾਂ ਤੇ ਵੀ ਗੱਲਾਂ-ਬਾਤਾਂ ਹੁੰਦੀਆਂ ਸਨ ।

ਗੁਰੂ ਜੀ ਬਹੁਤ ਹੀ ਉੱਦਮੀ ਸਨ ਅਤੇ ਉਨ੍ਹਾਂ ਨੇ ਲੋਕਾਂ ਦਾ ਹੌਂਸਲਾ ਵਧਾਣ ਲਈ ਦੇਸ਼ ਦਾ ਦੌਰਾ ਕੀਤਾ । ਸੈਂਕੜੇ ਨੌਜਵਾਨ ਉਨ੍ਹਾਂ ਦੇ ਇਰਦ ਗਿਰਦ ਆ ਇਕੱਠੇ ਹੋਏ ਅਤੇ ਆਪਣੇ ਧਰਮ ਲਈ ਜਾਨ ਤਕ ਵਾਰ ਦੇਣ ਦੀ ਪੇਸ਼ਕਸ਼ ਕੀਤੀ ।

ਬਾਦਸ਼ਾਹ ਨੇ ਇਹ ਤਿਆਰੀਆਂ ਵੇਖ ਕੇ ਖ਼ਤਰਾ ਅਨੁਭਵ ਕੀਤਾ ਅਤੇ ਗੁਰੂ ਜੀ ਨੂੰ ਆਪਣੇ ਦਰਬਾਰ ਵਿਚ ਆਉਣ ਦਾ ਸੱਦਾ ਦਿੱਤਾ । ਗੁਰੂ ਜੀ ਉਥੇ ਗਏ ਅਤੇ ਉਨ੍ਹਾਂ ਨੂੰ ਸ਼ਾਹੀ ਕੈਦੀ ਬਣਾ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ । ਉਨ੍ਹਾਂ ਨੇ ਕੈਦਖ਼ਾਨੇ ਵਿਚ ਸਵਾਦੀ ਖ਼ੁਰਾਕ ਖਾਣੋਂ ਇਨਕਾਰ ਕਰ ਦਿੱਤਾ ਅਤੇ ਉਸ ਮਾਮੂਲੀ ਖ਼ੁਰਾਕ ਤੇ ਗੁਜ਼ਾਰਾ ਕਰਨਾ ਪਸੰਦ ਕੀਤਾ ਜੋ ਕਿ ਉਨ੍ਹਾਂ ਦੇ ਸਿੱਖ ਬਾਹਰ ਕਰੜੀ ਮਿਹਨਤ ਕਰਕੇ ਲਿਆਉਂਦੇ ਸਨ ।

ਗੁਰੂ ਜੀ ਦੇ ਇਨ੍ਹਾਂ ਕਸ਼ਟਾਂ ਕਰਕੇ ਉਨ੍ਹਾਂ ਦੇ ਅਨੁਯਾਈਆਂ ਵਿਚ ਉਨ੍ਹਾਂ ਦਾ ਆਦਰ ਹੋਰ ਵਧ ਗਿਆ । ਉਹ ਭਾਰੀ ਗਿਣਤੀ ਵਿਚ ਕੇਵਲ ਇਸ ਲਈ ਗਵਾਲੀਅਰ ਆਉਂਦੇ ਤਾਂ ਜੋ ਉਹ ਕਿਲ੍ਹੇ ਦੀਆਂ ਉਨ੍ਹਾਂ ਕੰਧਾਂ ਨੂੰ ਚੁੰਮ ਸਕਣ ਜਿਨ੍ਹਾਂ ਅੰਦਰ ਗੁਰੂ ਜੀ ਨਜ਼ਰਬੰਦ ਸਨ । ਕੁਝ ਭਲੇ ਮੁਸਲਮਾਨਾਂ ਨੇ ਭੀ ਹਮਦਰਦੀ ਦੀ ਆਵਾਜ਼ ਉਠਾਈ ਅੰਤ ਬਾਦਸ਼ਾਹ ਨੂੰ ਗੁਰੂ ਜੀ ਨੂੰ ਰਿਹਾ ਕਰਨਾ ਪਿਆ ।

ਇਸ ਤੋਂ ਮਗਰੋਂ ਜਹਾਂਗੀਰ ਨੇ ਜੀਵਨ ਦੇ ਦਸ ਸਾਲ ਗੁਜ਼ਾਰੇ ਪਰ ਉਸ ਨੇ ਮੁੜ ਕਦੇ ਵੀ ਗੁਰੂ ਹਰਿਗੋਬਿੰਦ ਜੀ ਨੂੰ ਕੋਈ ਤਕਲੀਫ਼

ਨਹੀਂ ਦਿੱਤੀ। ਸਗੋਂ ਉਸ ਨੇ ਉਨ੍ਹਾਂ ਨਾਲ ਮਿੱਤਰਤਾ ਪਾਉਣ ਦਾ ਯਤਨ ਕੀਤਾ। ਉਸ ਨੇ ਦੀਵਾਨ ਚੰਦੂ ਸ਼ਾਹ ਅਤੇ ਉਸ ਦੇ ਟੱਬਰ ਨੂੰ ਸਜ਼ਾ ਲਈ ਗੁਰੂ ਜੀ ਦੇ ਹਵਾਲੇ ਕਰ ਦਿੱਤਾ। ਗੁਰੂ ਜੀ ਨੇ ਟੱਬਰ ਦੇ ਬੰਦਿਆਂ ਨੂੰ ਬੇਗੁਨਾਹ ਸਮਝ ਕੇ ਰਿਹਾ ਕਰ ਦਿੱਤਾ। ਪਰ ਜ਼ਾਲਮ ਦੀਵਾਨ ਨੂੰ, ਲੋਕਾਂ ਸਾਹਮਣੇ ਉਸ ਦੀ ਨਿਰਾਦਰੀ ਦੱਸਣ ਲਈ ਘੱਲ ਦਿੱਤਾ। ਜਦੋਂ ਉਸ ਨੂੰ ਲਾਹੌਰ ਦੀਆਂ ਗਲੀਆਂ ਵਿਚ ਘੁਮਾ ਰਹੇ ਸਨ ਇਕ ਭੜਭੂੰਜੇ ਨੇ ਬਲਦੀ ਰੇਤ ਦਾ ਭਰਿਆ ਕੜਛਾ ਉਸ ਦੇ ਸਿਰ ਵਿਚ ਮਾਰਿਆ ਅਤੇ ਉਸੇ ਥਾਂ ਉਸ ਨੂੰ ਮੁੱਕਾ ਦਿੱਤਾ।

ਬਾਦਸ਼ਾਹ ਵੱਲੋਂ ਕੋਈ ਛੇੜਛਾੜ ਨਾ ਹੋਣ ਕਰਕੇ ਗੁਰੂ ਜੀ ਹੁਣ ਧਰਮ ਪ੍ਰਚਾਰ ਵਿਚ ਲੱਗ ਪਏ। ਉਹ ਗੁਰੂ ਨਾਨਕ ਵਾਂਗ ਥਾਉਂ ਥਾਈਂ ਫਿਰੇ ਅਤੇ ਉੱਤਰ ਵਿਚ ਕਸ਼ਮੀਰ ਤੀਕ ਤੇ ਪੂਰਬ ਵਿਚ ਪੀਲੀ ਭੀਤ ਦੇ ਲਾਗੇ ਨਾਨਕ ਮਤੇ ਤੀਕ ਗਏ। ਉਨ੍ਹਾਂ ਨੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਸਿੱਖ ਧਰਮ ਵਿਚ ਲਿਆਂਦੇ, ਖ਼ਾਸ ਕਰਕੇ ਕਸ਼ਮੀਰ ਵਿਚ ਉਨ੍ਹਾਂ ਨੇ ਹਜ਼ਾਰਾਂ ਹਿੰਦੂ, ਜੋ ਮੁਸਲਮਾਨ ਹੋ ਗਏ ਸਨ, ਸਿੱਖ ਬਣਾਏ।

ਉਹ ਉਨ੍ਹਾਂ ਥਾਵਾਂ ਤੇ ਭੀ ਗਏ ਜਿਥੇ ਉਨ੍ਹਾਂ ਤੋਂ ਪਹਿਲੇ ਗੁਰੂ ਗਏ ਸਨ ਅਤੇ ਉਥੇ ਉਨ੍ਹਾਂ ਦੀਆਂ ਯਾਦਗਾਰਾਂ ਬਣਾਈਆਂ। ਧਰਮਸਾਲਾ ਵਿਚ ਬਾਕਾਇਦਾ ਕੀਰਤਨ ਕਰਨ ਦਾ ਉਨ੍ਹਾਂ ਨੇ ਪ੍ਰਬੰਧ ਕੀਤਾ। ਉਨ੍ਹਾਂ ਨੇ ਬਿਆਸ ਦੇ ਕੰਢੇ ਹਰਿਗੋਬਿੰਦ ਪੁਰ ਸ਼ਹਿਰ ਵਸਾਇਆ ਅਤੇ ਕੰਢੀ ਵਿਚ ਕੀਰਤਪੁਰ ਅਤੇ ਉਨ੍ਹਾਂ ਵਿਚ ਆਪਣੇ ਖਰਚ ਤੇ ਮੰਦਰ ਅਤੇ ਮਸੀਤਾਂ ਬਣਵਾਈਆਂ।

ਫਿਰ ਵੀ, ਗੁਰੂ ਜੀ ਨੂੰ ਬਹੁਤ ਦੇਰ ਤੀਕ ਅਮਨ ਨਾਲ ਰਹਿਣ ਦਾ ਸਮਾਂ ਨਾ ਮਿਲਿਆ। ਜਹਾਂਗੀਰ ਸੰਨ 1627 ਵਿਚ ਕਾਲਵਾਸ ਹੋ ਗਿਆ ਅਤੇ ਉਸ ਦੀ ਥਾਂ ਸ਼ਾਹ ਜਹਾਨ ਤਖ਼ਤ ਪੁਰ ਬੈਠਾ। ਇਸ ਬਾਦਸ਼ਾਹ ਦੇ ਸਿੱਖਾਂ ਸੰਬੰਧੀ ਆਪਣੀ ਸਰਕਾਰ ਦੀ ਨੀਤੀ ਬਦਲ ਲਈ ਅਤੇ ਉਸ ਨੇ ਇਸ ਲਹਿਰ ਨੂੰ, ਜਿਸ ਨੂੰ ਕਿ ਉਹ ਖ਼ਤਰਨਾਕ ਸਮਝਦਾ

ਸੀ, ਕੁਚਲ ਦੇਣ ਦਾ ਫ਼ੈਸਲਾ ਕੀਤਾ ।

ਇਕ ਸਿੱਖ ਇਕ ਸੁੰਦਰ ਤੁਰਕੀ ਘੋੜਾ ਗੁਰੂ ਜੀ ਲਈ ਅੰਮ੍ਰਿਤਸਰ ਲੈ ਜਾ ਰਿਹਾ ਸੀ । ਲਾਹੌਰ ਵਿਚ ਇਹ ਘੋੜਾ ਬਾਦਸ਼ਾਹ ਦੇ ਅਫ਼ਸਰਾਂ ਨੇ ਖੋਹ ਲਿਆ ਅਤੇ ਬਾਦਸ਼ਾਹ ਦੀ ਹਜ਼ੂਰੀ ਵਿਚ ਪੇਸ਼ ਕਰ ਦਿੱਤਾ । ਕਿਸੇ ਭਾਂਤ ਗੁਰੂ ਜੀ ਨੇ ਘੋੜਾ ਪ੍ਰਾਪਤ ਕਰ ਲਿਆ ਅਤੇ ਨਤੀਜਾ ਲੜਾਈ ਨਿਕਲਿਆ ।

ਸ਼ਾਹ ਜਹਾਨ ਦੇ ਰਾਜ ਦੇ ਪਹਿਲੇ ਸਾਲ ਵਿਚ ਪਹਿਲੀ ਲੜਾਈ ਅੰਮ੍ਰਿਤਸਰ ਦੇ ਨੇੜੇ ਹੋਈ । ਸਿੱਖ, ਜੋ ਆਪਣੇ ਧਰਮ ਲਈ ਲੜ ਰਹੇ ਸਨ, ਸ਼ਾਹੀ ਫ਼ੌਜਾਂ ਨਾਲੋਂ, ਜੋ ਨਿਰਾ ਤਨਖ਼ਾਹ ਅਤੇ ਲੁਟਮਾਰ ਲਈ ਲੜ ਰਹੀਆਂ ਸਨ, ਟਾਕਰੇ ਵਿਚ ਵਧੀਕ ਚੰਗੇ ਸਿੱਧ ਹੋਏ । ਅਗਲੇ ਛੇ ਸਾਲਾਂ ਵਿਚ ਤਿੰਨ ਜਾਂ ਚਾਰ ਹੋਰ ਲੜਾਈਆਂ ਹੋਈਆਂ ਪਰੰਤੂ ਗੁਰੂ ਜੀ ਦੀ ਹਮੇਸ਼ਾਂ ਜਿੱਤ ਹੋਈ, ਕਿਉਂ ਜੋ ਉਨ੍ਹਾਂ ਦੇ ਮੂਹਰੇ ਕੋਈ ਸੰਸਾਰਕ ਮਨੋਰਥ ਨਹੀਂ ਸੀ । ਇਨ੍ਹਾਂ ਜਿੱਤਾਂ ਕਰਕੇ ਗੁਰੂ ਜੀ ਨੇ ਇਕ ਇੰਚ ਭਰ ਇਲਾਕੇ ਪੁਰ ਵੀ ਕਬਜ਼ਾ ਨਾ ਜਮਾਇਆ । ਤਾਂ ਜੋ ਇਨ੍ਹਾਂ ਯੁੱਧਾਂ ਦੇ ਸਮੇਂ ਵਿਚ ਪ੍ਰਚਾਰ ਦੇ ਕੰਮ ਦਾ ਹਰਜ ਨਾ ਹੋਵੇ, ਗੁਰੂ ਜੀ ਨੇ ਇਸ ਲਈ ਚੰਗਾ ਪ੍ਰਬੰਧ ਕਰ ਦਿੱਤਾ । ਮਸੰਦ, ਜੋ ਵਿਆਹ ਕਰਕੇ ਆਪਣੇ ਆਪਣੇ ਟੱਬਰਾਂ ਨਾਲ ਰਹਿੰਦੇ ਸਨ, ਆਪਣੇ ਘਰਾਂ ਦੇ ਨੇੜੇ ਇਹ ਕੰਮ ਕਰਦੇ ਰਹੇ । ਦੂਰ ਇਲਾਕਿਆਂ ਵਿਚ ਜਿਹਾ ਕਿ ਗੜ੍ਹਵਾਲ, ਬੰਗਾਲ ਅਤੇ ਆਸਾਮ, ਪ੍ਰਚਾਰ ਕਰਨਾ ਜ਼ਰਾ ਔਖਾ ਸੀ । ਇਸ ਲਈ ਇਹ ਕੰਮ ਇਕ ਵਿਸ਼ੇਸ਼ ਭਾਂਤ ਦੇ ਪ੍ਰਚਾਰਕਾਂ ਨੂੰ, ਜਿਨ੍ਹਾਂ ਨੂੰ ਉਦਾਸੀ ਆਖਦੇ ਸਨ, ਸੌਂਪਣਾ ਪਿਆ । ਇਨ੍ਹਾਂ ਦੇ ਰਾਹ ਵਿਚ ਘਰ ਜਾਂ ਟੱਬਰ ਦੇ ਬੰਧਨ ਰੋਕ ਨਹੀਂ ਸਨ ਪਾਉਂਦੇ । ਉਨ੍ਹਾਂ ਨੂੰ ਬਾਬੇ ਗੁਰਦਿੱਤੇ ਦੇ ਮਾਤਹਿਤ ਵਿਚ ਰਖਿਆ ਗਿਆ । ਇਹ ਗੁਰੂ ਜੀ ਦਾ ਇਕ ਸੱਤ ਸਰੂਪ ਸਪੁੱਤਰ ਸੀ, ਜੋ ਕਿਹਾ ਜਾਂਦਾ ਹੈ ਬਾਬਾ ਨਾਨਕ ਦੀ ਹੂਬਹੂ ਮੂਰਤੀ ਸੀ ।

ਜਿਉਂ ਹੀ ਯੁੱਧ ਖ਼ਤਮ ਹੋਏ ਗੁਰੂ ਜੀ ਫਿਰ ਭਜਨ ਅਤੇ ਪ੍ਰਚਾਰ

ਦੇ ਕੰਮ ਵਿਚ ਰੁਝ ਗਏ। ਆਪਣੀ ਆਯੂ ਦੇ ਬਾਕੀ ਗਿਆਰਾਂ ਸਾਲਾਂ ਵਿਚ ਉਨ੍ਹਾਂ ਨੇ ਇਕ ਸਾਧਾਰਣ ਫ਼ਕੀਰ ਵਾਂਗ ਜੀਵਨ ਬਿਤਾਇਆ। ਉਨ੍ਹਾਂ ਸਰਹਾਣੇ ਲਾਉਣੇ ਵੀ ਛੱਡ ਦਿੱਤੇ।

ਕਿਉਂ ਜੋ ਉਨ੍ਹਾਂ ਦਾ ਲਾਇਕ ਸਪੁੱਤਰ ਬਾਬਾ ਗੁਰਦਿੱਤਾ ਸੰਨ 1638 ਵਿਚ ਕਾਲਵਾਸ ਹੋ ਗਿਆ ਸੀ, ਉਨ੍ਹਾਂ ਨੂੰ ਕਿਸੇ ਵਿਅਕਤੀ ਨੂੰ ਤਿਆਰ ਕਰਨਾ ਪਿਆ ਜੋ ਅੱਗੋਂ ਉਨ੍ਹਾਂ ਦੀ ਥਾਂ ਗੁਰੂ ਬਣ ਸਕੇ। ਬਾਬੇ ਗੁਰਦਿੱਤੇ ਦਾ ਪੁੱਤਰ ਬਾਬਾ ਹਰਿ ਰਾਇ ਇਕ ਯੋਗ ਵਿਅਕਤੀ ਸਿੱਧ ਹੋਇਆ ਅਤੇ ਉਨ੍ਹਾਂ ਦਾ ਜਾਨਸ਼ੀਨ ਥਾਪਿਆ ਗਿਆ। ਗੁਰੂ ਜੀ ਨੇ ਸੰਨ 1644 ਵਿਚ ਪ੍ਰਾਣ ਤਿਆਗ ਦਿੱਤੇ।

# ਗੁਰੂ ਹਰਿ ਰਾਇ

ਅਸੀਂ ਵੇਖ ਆਏ ਹਾਂ ਕਿ ਪਹਿਲਾਂ ਗੁਰੂ ਜੀ ਦੇ ਪੁੱਤਰਾਂ ਨੂੰ ਸਮਝ ਨਹੀਂ ਸੀ ਆਈ ਕਿ ਕਿਨ੍ਹਾਂ ਗੁਣਾਂ ਨਾਲ ਇਕ ਆਦਮੀ ਆਪਣੇ ਆਪ ਨੂੰ ਗੁਰ-ਗੱਦੀ ਪ੍ਰਾਪਤ ਕਰਨ ਦੇ ਯੋਗ ਬਣਾ ਸਕਦਾ ਹੈ। ਉਹ ਬੇਪਰਵਾਹੀ ਕਰਦੇ ਸਨ ਅਤੇ ਆਪਣੇ ਆਪ ਨੂੰ ਗੱਦੀ ਪ੍ਰਾਪਤ ਕਰਨ ਲਈ ਤਿਆਰ ਕਰਨ ਦਾ ਯਤਨ ਨਹੀਂ ਸਨ ਕਰਦੇ। ਪਰੰਤੂ ਗੁਰੂ ਅਰਜਨ ਜੀ ਦੇ ਸਮੇਂ ਤੋਂ ਇਹ ਸਮਝ ਆ ਗਈ ਸੀ ਕਿ ਕਿਨ੍ਹਾਂ ਗੁਣਾਂ ਦੀ ਲੋੜ ਹੈ। ਉਸ ਤੋਂ ਮਗਰੋਂ ਹਮੇਸ਼ਾ ਹੀ ਪਤਾ ਲੱਗ ਜਾਂਦਾ ਸੀ ਕਿ ਕਿਸ ਲੜਕੇ ਨੇ ਆਪਣੇ ਆਪ ਨੂੰ ਇਸ ਪਦਵੀ ਲਈ ਤਿਆਰ ਕਰ ਲਿਆ ਹੈ। ਜਿਹੜੇ ਇਹ ਤਿਆਰੀ ਨਹੀਂ ਸਨ ਕਰਦੇ ਉਨ੍ਹਾਂ ਨੂੰ ਛੱਡ ਦਿੱਤਾ ਜਾਂਦਾ ਸੀ।

ਗੁਰੂ ਹਰਿਗੋਬਿੰਦ ਜੀ ਦੇ ਪੰਜ ਪੁੱਤਰ ਸਨ: ਬਾਬਾ ਗੁਰਦਿੱਤਾ ਸੂਰਜ ਮੱਲ, ਅਣੀ ਰਾਇ, ਬਾਬਾ ਅਟਲ ਅਤੇ ਤੇਗ ਬਹਾਦਰ। ਬਾਬਾ ਅਟਲ, ਅਣੀ ਰਾਇ ਅਤੇ ਬਾਬਾ ਗੁਰਦਿੱਤਾ ਆਪਣੇ ਪਿਤਾ ਤੋਂ ਪਹਿਲਾਂ ਹੀ ਸੁਰਗਵਾਸ ਹੋ ਗਏ ਸਨ। ਸੂਰਜ ਮੱਲ ਹੱਦੋਂ ਵੱਧ ਦੁਨੀਆਂਦਾਰ ਸੀ ਅਤੇ ਤੇਗ ਬਹਾਦਰ ਹੱਦੋਂ ਵੱਧ ਦੁਨੀਆਂ ਤੋਂ ਓਪਰਾ ਸੀ, ਇਸ ਲਈ ਦੋਹਾਂ ਵਿਚੋਂ ਕੋਈ ਵੀ ਯੋਗ ਨਹੀਂ ਸੀ। ਬਾਬਾ ਗੁਰਦਿੱਤਾ ਦੋ ਪੁੱਤਰ ਛੱਡ ਗਿਆ ਸੀ, ਧੀਰ ਮੱਲ ਅਤੇ ਹਰਿ ਰਾਇ। ਧੀਰ ਮੱਲ ਭਾਵੇਂ ਵੱਡਾ ਸੀ, ਪਰ ਉਹ ਵਿਸ਼ਵਾਸ-ਘਾਤੀ ਸੀ ਅਤੇ ਦੁਸ਼ਮਣ ਨਾਲ ਰਲ ਕੇ ਸਾਜ਼ਿਸ਼ਾਂ ਕਰਦਾ ਰਿਹਾ ਸੀ। ਕੇਵਲ ਹਰਿ ਰਾਇ ਜੀ ਨੇ ਹੀ ਕੌਮ ਨੂੰ

ਇਨ੍ਹਾਂ ਕਰੜੇ ਵਕਤਾਂ ਵਿਚ ਅਗਵਾਈ ਦੇਣ ਦੀ ਯੋਗਤਾ ਪ੍ਰਗਟ ਕੀਤੀ ਸੀ।

ਉਨ੍ਹਾਂ ਨੇ ਸੰਨ 1630 ਵਿਚ ਕੀਰਤਪੁਰ ਜਨਮ ਲਿਆ ਸੀ। ਮੁਢ ਤੋਂ ਹੀ ਉਨ੍ਹਾਂ ਵਿਚ ਦੋਹਾਂ ਗੁਣਾਂ ਦਾ ਜੋੜ ਵੇਖਿਆ ਗਿਆ ਸੀ, ਨਰਮ ਦਿਲੀ ਅਤੇ ਦ੍ਰਿੜ੍ਹਤਾ। ਉਹ ਸ਼ਿਕਾਰੀ ਸਨ, ਪਰੰਤੂ ਫਿਰ ਵੀ ਉਹ ਇਤਨੇ ਨਰਮ ਦਿਲ ਸਨ ਕਿ ਉਹ ਜਿਨ੍ਹਾਂ ਜਨੌਰਾਂ ਨੂੰ ਪਕੜਦੇ ਸਨ, ਮਾਰ ਨਹੀਂ ਸਨ ਸਕਦੇ। ਉਨ੍ਹਾਂ ਨੂੰ ਘਰ ਲੈ ਆਉਂਦੇ ਅਤੇ ਇਕ ਚਿੜੀਆਂ ਘਰ ਵਿਚ ਰਖ ਕੇ ਉਨ੍ਹਾਂ ਨੂੰ ਖੁਵਾਂਦੇ ਪਿਆਂਦੇ ਅਤੇ ਉਨ੍ਹਾਂ ਦੀ ਰਾਖੀ ਕਰਦੇ।

ਬਚਪਨ ਵਿਚ ਉਹ ਇਕ ਦਿਨ ਬਾਗ਼ ਵਿਚੋਂ ਲੰਘ ਰਹੇ ਸਨ। ਉਨ੍ਹਾਂ ਦੇ ਖੁਲ੍ਹੇ ਅੰਗਰੱਖੇ ਬਸਤਰ ਨਾਲ ਅੜ ਕੇ ਕੁਝ ਫੁੱਲ ਟੁੱਟ ਕੇ ਧਰਤੀ ਪੁਰ ਡਿਗ ਪਏ। ਇਹ ਦ੍ਰਿਸ਼ ਉਹ ਸਹਾਰ ਨਾ ਸਕੇ ਅਤੇ ਉਨ੍ਹਾਂ ਦੀਆਂ ਅੱਖਾਂ ਵਿਚ ਅਥਰੂ ਆ ਗਏ।

ਉਸ ਨੂੰ ਬਾਬਾ ਫ਼ਰੀਦ ਦਾ ਇਹ ਸਲੋਕ ਗਾਉਣ ਦਾ ਬਹੁਤ ਸ਼ੌਕ ਸੀ: "ਸਭਨਾ ਦੇ ਮਨ ਮਾਣਿਕ ਹਨ। ਉਨ੍ਹਾਂ ਨੂੰ ਠੇਸ ਲਾਉਣੀ ਮੂਲੋਂ ਹੀ ਭੈੜੀ ਹੈ। ਜੇ ਤੈਨੂੰ ਪਿਆਰੇ ਦੇ ਮਿਲਣ ਦੀ ਸਿੱਕ ਹੈ ਤਾਂ ਕਿਸੇ ਦਾ ਦਿਲ ਨਾ ਦੁੱਖਾਂ।"

ਉਹ ਕਹਿੰਦੇ ਸਨ, "ਮੰਦਰ ਅਤੇ ਮਸਜਦ ਦੀ ਮੁਰੰਮਤ ਹੋ ਸਕਦੀ ਹੈ ਜਾਂ ਨਵੇਂ ਬਣ ਸਕਦੇ ਹਨ ਪਰ ਟੁੱਟੇ ਦਿਲ ਨਹੀਂ ਜੁੜ ਸਕਦੇ।"

ਦਰਸ਼ਨ ਲਈ ਆਏ ਸਿੱਖਾਂ ਕੋਲੋਂ ਉਹ ਸਦਾ ਪੁੱਛਦੇ ਸਨ ਕਿ ਕੀ ਉਨ੍ਹਾਂ ਨੇ ਲੰਗਰ ਖੋਲ੍ਹੇ ਹੋਏ ਹਨ ਅਤੇ ਆਪਣਾ ਖਾਣਾ ਦੂਜਿਆਂ ਨਾਲ ਵੰਡ ਕੇ ਖਾਂਦੇ ਹਨ। ਦੂਜਿਆਂ ਨਾਲ ਭਲਾ ਕਰਨ ਨਾਲੋਂ ਕੋਈ ਹੋਰ ਗੱਲ ਉਨ੍ਹਾਂ ਨੂੰ ਵਧੀਕ ਪ੍ਰਸੰਨ ਨਹੀਂ ਸੀ ਕਰ ਸਕਦੀ। ਉਨ੍ਹਾਂ ਕੋਲੋਂ ਹੀ ਪਟਿਆਲਾ, ਨਾਭਾ ਅਤੇ ਜੀਂਦ ਦੇ ਵਡੇਰਿਆਂ ਨੇ ਰਾਜ ਦਾ ਵਰ ਪ੍ਰਾਪਤ ਕੀਤਾ ਸੀ। ਉਹ ਮੰਗਤਿਆਂ ਵਾਂਗ ਭੁੱਖੇ ਢਿੱਡ ਵਜਾਂਦੇ ਆਏ ਸਨ ਪਰੰਤੂ

ਰਾਜ ਦਾ ਵਚਨ ਲੈ ਕੇ ਮੁੜੇ ।

ਇਹ ਵੀ ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਗੁਰੂ ਹਰਿ ਰਾਇ ਇਕ ਸਿਪਾਹੀ ਵੀ ਸਨ । ਉਨ੍ਹਾਂ ਪਾਸ 2200 ਘੋੜ-ਸਵਾਰ ਫੌਜ ਸੀ, ਜੋ ਲੋੜ ਪੈਣ ਤੇ ਕੰਮ ਆ ਸਕਦੀ ਸੀ । ਐਪਰ ਗੁਰੂ ਜੀ ਅਮਨ ਦੀ ਨੀਤੀ ਤੇ ਅਮਲ ਕਰਨ ਲਈ ਤੁਲੇ ਹੋਏ ਸਨ । ਜਦੋਂ ਸ਼ਾਹਜਹਾਨ ਦੇ ਸ਼ਹਿਜ਼ਾਦੇ ਦਿੱਲੀ ਦੇ ਤਖ਼ਤ ਲਈ ਲੜ ਰਹੇ ਸਨ, ਗੁਰੂ ਜੀ ਨੂੰ ਮਜਬੂਰ ਹੋ ਕੇ ਇਕ ਵਾਰ ਆਪਣੀਆਂ ਫੌਜਾਂ ਮੈਦਾਨ ਵਿਚ ਲੈ ਜਾਣੀਆਂ ਪਈਆਂ ਸਨ, ਪਰ ਉਨ੍ਹਾਂ ਨੇ ਬੜੀ ਇਹਤਿਆਤ ਰਖੀ ਕਿ ਲਹੂ ਨਾ ਡੁਲ੍ਹੇ । ਦਾਰਾ ਸ਼ਕੋਹ ਧਰਮ ਵੱਲੋਂ ਲਗਪਗ ਸਿੱਖ ਹੀ ਸੀ । ਇਸ ਕਾਰਣ ਉਸ ਦਾ ਭਰਾ ਔਰੰਗਜ਼ੇਬ ਉਸ ਤੋਂ ਘਿਰਣਾ ਕਰਦਾ ਸੀ । ਜਦੋਂ ਔਰੰਗਜ਼ੇਬ ਦੀਆਂ ਫੌਜਾਂ ਉਸ ਦਾ ਪਿੱਛਾ ਕਰ ਰਹੀਆਂ ਸਨ ਤਾਂ ਸ਼ਹਿਜ਼ਾਦਾ ਦਾਰਾ ਗੋਇੰਦ-ਵਾਲ ਅਪੜਿਆ । ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਤੁਸੀਂ ਮੈਨੂੰ ਪਕੜੇ ਜਾਣ ਤੋਂ ਬਚਾਓ । ਗੁਰੂ ਜੀ ਨੇ ਆਪਣੇ ਸੈਨਕ ਪਿੱਛਾ ਕਰ ਰਹੀ ਫੌਜ ਦੇ ਬਿਆਸ ਪਾਰ ਕਰਨ ਨੂੰ ਰੋਕਣ ਲਈ ਘੱਲੇ ਅਤੇ ਇਸ ਤਰ੍ਹਾਂ ਸ਼ਹਿਜ਼ਾਦਾ ਬਚ ਨਿਕਲਣ ਦੇ ਯੋਗ ਹੋ ਗਿਆ ।

ਔਰੰਗਜ਼ੇਬ ਨੂੰ ਇਹ ਘਟਨਾ ਭੁੱਲੀ ਨਾ, ਅਤੇ ਤਖ਼ਤ ਪੁਰ ਬੈਠਣ ਸਾਰ ਹੀ ਉਸ ਨੇ ਗੁਰੂ ਜੀ ਨੂੰ ਉਸ ਕੋਲ ਹਾਜ਼ਰ ਹੋਣ ਲਈ ਸੱਦਾ ਭੇਜਿਆ । ਗੁਰੂ ਜੀ ਆਪ ਨਾ ਗਏ ਪਰ ਆਪਣੇ ਪੁੱਤਰ ਰਾਮ ਰਾਇ ਨੂੰ ਸ਼ਾਹੀ ਦਰਬਾਰ ਵਿਚ ਘੱਲ ਦਿੱਤਾ । ਔਰੰਗਜ਼ੇਬ ਆਪਣੀ ਤਸੱਲੀ ਕਰਨੀ ਚਾਹੁੰਦਾ ਸੀ ਕਿ ਸਿੱਖ ਧਰਮ ਵਿਚ ਇਸਲਾਮ ਵਿਰੁੱਧ ਕੋਈ ਗੱਲ ਤਾਂ ਨਹੀਂ । ਉਸ ਨੇ ਰਾਮ ਰਾਇ ਪੁਰ ਬਹੁਤ ਸਵਾਲ ਕੀਤੇ । ਇਕ ਸਵਾਲ ਗੁਰੂ ਨਾਨਕ ਦੇਵ ਦੀ ਬਾਣੀ ਵਿਚੋਂ ਉਸ ਸਤਰ ਸੰਬੰਧੀ ਸੀ ਜਿਸ ਵਿਚ ਮੁਸਲਮਾਨਾਂ ਦੇ ਇਸ ਕਥਨ ਤੇ ਟਿਪਣੀ ਸੀ ਕਿ ਮੌਤ ਪਿਛੋਂ ਜਿਨ੍ਹਾਂ ਦੇ ਸਰੀਰ ਸਾੜੇ ਜਾਂਦੇ ਹਨ ਉਹ ਦੋਜ਼ਖ਼ ਵਿਚ ਜਾਣਗੇ । ਇਹ ਸਤਰ ਸੀ :

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ ।
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ।

ਰਾਮ ਰਾਇ ਡਰਿਆ ਕਿ ਜੇ ਮੈਂ ਕਦੀ ਠੀਕ ਅਰਥ ਦੱਸੇ ਤਾਂ ਬਾਦਸ਼ਾਹ ਨਾਰਾਜ਼ ਹੋ ਜਾਏਗਾ । ਇਸ ਲਈ ਉਸ ਨੇ ਉਸ ਤੁਕ ਦੇ ਲਫਜ਼ ਬਦਲ ਦਿੱਤੇ ਅਤੇ ਆਖਿਆ ਕਿ ਲਫ਼ਜ਼ ਮੁਸਲਮ ਗ਼ਲਤੀ ਨਾਲ ਲਿਖਿਆ ਗਿਆ ਹੈ । ਇਹ ਲਫਜ਼ ਬੇਈਮਾਨ ਹੈ । ਪਰ ਗੁਰੂ ਜੀ ਨੂੰ ਆਪਣੇ ਪੁੱਤਰ ਦੀ ਕਮਜ਼ੋਰੀ ਦਾ ਬੜਾ ਦੁੱਖ ਹੋਇਆ । ਉਸ ਨੇ ਉਸ ਪੁੱਤਰ ਨੂੰ ਗੁਰੂਤਾ ਦੀ ਮਹਾਨ ਪਦਵੀ ਦੇ ਅਯੋਗ ਕਰਾਰ ਦੇ ਦਿੱਤਾ ਅਤੇ ਆਪਣਾ ਮਨ ਬਣਾ ਲਿਆ ਕਿ ਮੈਂ ਉਸ ਦੀ ਥਾਂ ਆਪਣੇ ਛੋਟੇ ਪੁੱਤਰ ਹਰਿ ਕ੍ਰਿਸ਼ਨ ਨੂੰ ਗੱਦੀ ਦਿਆਂਗਾ ।

ਗੁਰੂ ਹਰਿ ਰਾਇ ਦੇ ਸਮੇਂ ਵਿਚ ਸਿੱਖੀ ਨੇ ਬਹੁਤ ਉੱਨਤੀ ਕੀਤੀ । ਉਨ੍ਹਾਂ ਨੇ ਭਗਤ ਭਗਵਾਨ ਨੂੰ, ਜੋ ਸੰਨਿਆਸੀ ਤੋਂ ਸਿੱਖ ਬਣਿਆ ਸੀ, ਪੰਜਾਬੋਂ ਬਾਹਰ ਪੂਰਬ ਵਿਚ ਸਿੱਖੀ ਦੇ ਪ੍ਰਚਾਰ ਲਈ ਮੁਕੱਰਰ ਕੀਤਾ । ਕੈਥਲ ਅਤੇ ਬਾਗੜੀਆਂ ਦੇ ਭਾਈ ਖ਼ਾਨਦਾਨ ਜਮਨਾ ਅਤੇ ਸਤਲੁਜ ਦੇ ਵਿਚਕਾਰ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ । ਭਾਈ ਫੇਰੂ ਨੂੰ ਬਿਆਸ ਅਤੇ ਰਾਵੀ ਦੇ ਵਿਚਕਾਰਲੇ ਇਲਾਕੇ ਦਾ ਮਸੰਦ ਥਾਪਿਆ ।

ਸੱਤਰ ਸਾਲ ਆਪਣਾ ਕੰਮ ਯੋਗਤਾ ਨਾਲ ਨਿਬਾਹ ਕੇ ਸੰਨ 1661 ਵਿਚ ਉਨ੍ਹਾਂ ਨੇ ਕੀਰਤਪੁਰ ਵਿਖੇ ਸੁਆਸ ਤਿਆਗ ਦਿੱਤੇ ।

# ਗੁਰੂ ਹਰਿ ਕ੍ਰਿਸ਼ਨ

ਰਾਮ ਰਾਇ ਇਕ ਪਾਸੇ ਕੀਤਾ ਗਿਆ ਸੀ ਪਰ ਉਸ ਨੇ ਆਸ ਨਾ ਤਿਆਗੀ। ਉਸ ਨੇ ਆਪਣੀ ਜੁੰਡੀ ਨਾਲ ਕੁਝ ਮਸੰਦ ਜੋੜ ਲਏ ਅਤੇ ਆਪਣੇ ਆਪ ਨੂੰ ਗੁਰੂ ਸਦਾਉਣ ਲਗ ਪਿਆ। ਲੋਕਾਂ ਨੂੰ ਉਸ ਦੀ ਗੁਰੂਤਾ ਦੀ ਖ਼ਬਰ ਦੇਣ ਲਈ ਉਸ ਦੇ ਮਸੰਦ ਸਭ ਪਾਸੀਂ ਖਿਲਰ ਗਏ, ਪਰ ਸਿੱਖਾਂ ਨੂੰ ਸੁਰਗਵਾਸ ਹੋ ਗਏ ਗੁਰੂ ਦੇ ਫ਼ੈਸਲੇ ਦਾ ਪਤਾ ਸੀ ਅਤੇ ਉਨ੍ਹਾਂ ਨੇ ਉਸ ਨੂੰ ਗੁਰੂ ਮੰਨਣੋਂ ਇਨਕਾਰ ਕਰ ਦਿੱਤਾ।

ਫਿਰ ਰਾਮ ਰਾਇ ਨੇ ਫ਼ੈਸਲਾ ਕੀਤਾ ਕਿ ਮੈਂ ਇਹ ਮਾਮਲਾ ਬਾਦਸ਼ਾਹ ਅਗੇ ਪੇਸ਼ ਕਰਾਂ। ਉਸ ਨੇ ਔਰੰਗਜ਼ੇਬ ਨੂੰ ਆਖਿਆ ਕਿ ਮੇਰੀ ਸਾਰੀ ਬਦਕਿਸਮਤੀ ਹਜ਼ੂਰ ਨੂੰ ਪ੍ਰਸੰਨ ਕਰਨ ਦੇ ਯਤਨਾਂ ਦਾ ਫਲ ਹੈ ਅਤੇ ਹੁਣ ਹਜ਼ੂਰ ਨੂੰ ਮੇਰੀ ਸਹਾਇਤਾ ਕਰਨੀ ਚਾਹੀਦੀ ਹੈ ਤਾਂ ਜੁ ਮੈਂ ਆਪਣੇ ਪਿਤਾ ਦੀ ਪਦਵੀ ਅਤੇ ਜਾਇਦਾਦ ਪ੍ਰਾਪਤ ਕਰ ਲਵਾਂ। ਔਰੰਗਜ਼ੇਬ ਨੇ ਰਾਮ ਰਾਇ ਨੂੰ ਆਪਣੇ ਪਿਤਾ ਦਾ ਫ਼ੈਸਲਾ ਪ੍ਰਵਾਨ ਕਰ ਲੈਣ ਲਈ ਕਿਹਾ ਅਤੇ ਆਖਿਆ ਇਸ ਮਾਮਲੇ ਦੇ ਪਿਛੇ ਨਾ ਪਵੇ, ਜਿਸ ਵਿਚ ਸਫਲਤਾ ਦੀ ਕੋਈ ਆਸ ਨਹੀਂ। ਪਰ ਰਾਮ ਰਾਇ ਇਹ ਸਲਾਹ ਸੁਣਨੀ ਨਹੀਂ ਸੀ ਚਾਹੁੰਦਾ। ਬਾਦਸ਼ਾਹ ਨੇ ਉਸ ਨੂੰ ਖ਼ੁਸ਼ ਕਰਨ ਲਈ ਗੁਰੂ ਜੀ ਨੂੰ ਦਰਬਾਰ ਵਿਚ ਆਉਣ ਲਈ ਸੱਦਾ ਦਿੱਤਾ।

ਗੁਰੂ ਹਰਿ ਕ੍ਰਿਸ਼ਨ, ਜਿਨ੍ਹਾਂ ਦਾ ਜਨਮ ਸੰਨ 1656 ਵਿਚ ਹੋਇਆ ਸੀ, ਲਗਭਗ ਛੇ ਸਾਲਾਂ ਦੇ ਸਨ ਜਦੋਂ ਉਨ੍ਹਾਂ ਦੇ ਪਿਤਾ ਨੇ ਪ੍ਰਾਣ ਤਿਆਗੇ।

ਉਹ ਉਮਰ ਵਿਚ ਬੜੇ ਛੋਟੇ ਸਨ ਪਰੰਤੂ ਜਿਹਾ ਕਿ ਉਨ੍ਹਾਂ ਸੰਬੰਧੀ ਕਥਾਵਾਂ ਤੋਂ ਮਾਲੂਮ ਹੁੰਦਾ ਹੈ ਉਹ ਸੂਝ-ਬੂਝ ਵਿਚ ਬਹੁਤ ਤੇਜ਼ ਸਨ ।

ਸੰਨ 1663 ਵਿਚ ਜਦੋਂ ਉਨ੍ਹਾਂ ਨੂੰ ਦਿੱਲੀ ਲਿਆਂਦਾ ਗਿਆ, ਉਨ੍ਹਾਂ ਨੂੰ ਅੰਬੇਰ ਦਾ ਮਿਰਜ਼ਾ ਰਾਜਾ ਜੈ ਸਿੰਘ ਦੇ ਘਰ ਠਹਿਰਨ ਲਈ ਸੱਦਾ ਦਿੱਤਾ ਗਿਆ । ਬਾਦਸ਼ਾਹ ਔਰੰਗਜ਼ੇਬ ਗੁਰੂ ਜੀ ਦੀ ਸੂਝ ਨੂੰ, ਜਿਸ ਦੀ ਹਰ ਕੋਈ ਬਹੁਤ ਸ਼ਲਾਘਾ ਕਰਦਾ ਸੀ, ਪਰਖਣਾ ਚਾਹੁੰਦਾ ਸੀ, ਕਿਉਂਕਿ ਗੁਰੂ ਜੀ ਨੂੰ ਸ਼ਾਹੀ ਮਹੱਲ ਵਿਚ ਲਿਆਉਣਾ ਔਖਾ ਸੀ । ਮਿਰਜ਼ਾ ਜੈ ਸਿੰਘ ਨੂੰ ਕਿਹਾ ਗਿਆ ਕਿ ਉਹ ਆਪਣੇ ਘਰ ਵਿਚ ਗੁਰੂ ਜੀ ਦੀ ਪਰਖ ਕਰੇ ।

ਉਸ ਨੇ ਆਪਣੀ ਰਾਣੀ ਨੂੰ ਕਿਹਾ ਕਿ ਤੁਸੀਂ ਗੋਲੀ ਵਾਲੇ ਕਪੜੇ ਪਾ ਲਵੋ ਅਤੇ ਸ਼ਾਹੀ ਸੁਆਣੀਆਂ ਦੇ ਪਿਛੇ ਹੋਰ ਗੋਲੀਆਂ ਵਿਚ ਬੈਠੋ । ਗੁਰੂ ਜੀ ਨੂੰ ਰਾਣੀ ਲੱਭਣ ਲਈ ਕਿਹਾ ਗਿਆ । ਗੁਰੂ ਜੀ ਨੇ ਪਹਿਲੀ ਸੁਆਣੀ ਨੂੰ ਇਕ ਛੜੀ ਨਾਲ ਛੋਹਿਆ ਅਤੇ ਆਖਿਆ, "ਤੂੰ ਰਾਣੀ ਨਹੀਂ ।" ਫਿਰ ਉਨ੍ਹਾਂ ਨੇ ਇਕ ਇਕ ਕਰਕੇ ਸਾਰੀਆਂ ਬੀਬੀਆਂ ਨੂੰ ਛੋਹਿਆ ਅਤੇ ਸਾਰੀਆਂ ਨੂੰ ਕਿਹਾ, "ਤੁਸੀਂ ਨਹੀਂ ।" ਅੰਤ ਉਹ ਅਸਲੀ ਰਾਣੀ ਪਾਸ ਪੁਜੇ ਜੋ ਪਿਛੇ ਬੈਠੀ ਸੀ । ਉਹ ਉਸ ਦੀ ਗੋਦੀ ਵਿਚ ਬੈਠ ਗਏ ਅਤੇ ਆਖਿਆ, "ਤੂੰ ਅਸਲੀ ਰਾਣੀ ਹੈਂ ।" ਇਸ ਪੁਰ ਹਰ ਇਕ ਨੂੰ ਨਿਸ਼ਚਾ ਹੋ ਗਿਆ ਕਿ ਗੁਰੂ ਜੀ ਆਪਣੀ ਉਮਰ ਦੇ ਲਿਹਾਜ਼ ਨਾਲੋਂ ਬਹੁਤ ਵਧ ਸਿਆਣੇ ਹਨ ।

ਜਦੋਂ ਬਾਦਸ਼ਾਹ ਨੇ ਇਹ ਗੱਲ ਸੁਣੀ ਉਸ ਨੂੰ ਤਸੱਲੀ ਹੋ ਗਈ ਕਿ ਸੁਰਗਵਾਸੀ ਗੁਰੂ ਦੀ ਚੋਣ ਗਲਤ ਨਹੀਂ । ਇਸ ਲਈ ਉਸ ਨੇ ਰਾਮ ਰਾਇ ਦੇ ਦਾਅਵੇ ਨੂੰ ਰੱਦ ਕਰ ਦਿੱਤਾ ਅਤੇ ਗੁਰੂ ਹਰਿ ਕ੍ਰਿਸ਼ਨ ਦੇ ਹੱਕ ਵਿਚ ਫ਼ੈਸਲਾ ਕਰ ਦਿੱਤਾ ।

ਪਰ ਦਿੱਲੀ ਤੋਂ ਵਿਦਾ ਹੋਣ ਤੋਂ ਪਹਿਲੋਂ ਗੁਰੂ ਜੀ ਨੂੰ ਤੇਜ਼ ਬੁਖ਼ਾਰ

ਚੜ੍ਹ ਗਿਆ। ਮਗਰੋਂ ਸੀਤਲਾ ਨਿਕਲ ਆਈ, ਜਿਸ ਕਾਰਣ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ।

ਜਦੋਂ ਉਹ ਅਜੇ ਮੌਤ ਦੀ ਸੇਜ ਪੁਰ ਸਨ, ਸਿੱਖਾਂ ਨੇ ਬੇਨਤੀ ਕੀਤੀ ਕਿ ਆਪਣਾ ਜਾਨਸ਼ੀਨ ਨਾਮਜ਼ਦ ਕਰੋ, ਕਿਉਂਜੁ ਰਾਮ ਰਾਇ ਸ਼ਾਹੀ ਦਰਬਾਰ ਵਿਚੋਂ ਜੋੜ ਤੋੜ ਕਰ ਰਿਹਾ ਸੀ ਅਤੇ ਧੀਰ ਮੱਲ ਅਤੇ ਹੋਰ ਸੋਢੀ ਉਨ੍ਹਾਂ ਦੇ ਗੁਜ਼ਰ ਜਾਣ ਦੀ ਉਡੀਕ ਕਰ ਰਹੇ ਸਨ ਤਾਂ ਜੁ ਉਹ ਆਪ ਦਾਅਵੇਦਾਰ ਬਣ ਸਕਣ। ਗੁਰੂ ਜੀ ਨੇ ਪੰਜ ਪੈਸੇ ਮੰਗਵਾਏ ਅਤੇ ਹਵਾ ਵਿਚ ਤਿੰਨ ਵਾਰ ਆਪਣਾ ਹੱਥ ਹਿਲਾ ਕੇ ਕਿਹਾ "ਬਾਬਾ ਬਕਾਲੇ"। ਇਸ ਦਾ ਮਤਲਬ ਸੀ ਕਿ ਉਨ੍ਹਾਂ ਦਾ ਜਾਨਸ਼ੀਨ ਪਿੰਡ ਬਕਾਲੇ ਵਿਚ ਮਿਲੇਗਾ। ਥੋੜ੍ਹੇ ਚਿਰ ਮਗਰੋਂ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ ਅਤੇ ਉਨ੍ਹਾਂ ਦਾ ਸੰਸਕਾਰ ਜਮਨਾ ਦੇ ਕੰਢੇ ਕੀਤਾ ਗਿਆ। ਇਹ ਘਟਨਾ ਸੰਨ 1964 ਦੀ ਹੈ।

# ਗੁਰੂ ਤੇਗ਼ ਬਹਾਦਰ

ਗੁਰੂ ਹਰਿਗੋਬਿੰਦ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਗੁਰੂ ਤੇਗ ਬਹਾਦਰ ਜੀ ਨੇ ਸੰਨ 1621 ਵਿਚ ਅੰਮ੍ਰਿਤਸਰ ਵਿਚ ਜਨਮ ਲਿਆ ਸੀ। ਉਹ ਸ਼ਾਂਤ ਸੁਭਾਉ ਸਨ ਅਤੇ ਸਦਾ ਨਿਰੰਕਾਰ ਦੇ ਚਿੰਤਨ ਵਿਚ ਰੁਝੇ ਰਹਿੰਦੇ ਸਨ। ਉਹ ਸੰਸਾਰਕ ਕੰਮਾਂ ਵਿਚ ਕੋਈ ਹਿੱਸਾ ਨਹੀਂ ਸੀ ਲੈਂਦੇ, ਅਤੇ ਆਪਣੇ ਪਿਤਾ ਦੇ ਜੋਤੀ ਜੋਤ ਸਮਾਣ ਮਗਰੋਂ ਬਿਆਸਾ ਦੇ ਨੇੜੇ ਬਕਾਲੇ ਪਿੰਡ ਵਿਚ ਰਹਿਣ ਲਗ ਪਏ ਸਨ। ਦੋ ਵਾਰੀ ਉਨ੍ਹਾਂ ਨੂੰ ਛੱਡ ਕੇ ਹੋਰਨਾਂ ਨੂੰ ਗੁਰੂ ਬਣਾਇਆ ਗਿਆ ਸੀ, ਕਿਉਂਜੁ ਉਨ੍ਹਾਂ ਦਾ ਸਮਾਂ ਅਜੇ ਨਹੀਂ ਸੀ ਆਇਆ। ਉਹ ਅਜੇ ਵੀ ਉਸ ਔਖੇ ਕੰਮ ਲਈ, ਜੋ ਉਨ੍ਹਾਂ ਨੂੰ ਸਾਹਮਣੇ ਪਿਆ ਦਿਸਦਾ ਸੀ, ਤਿਆਰੀ ਕਰ ਰਹੇ ਸਨ।

ਛੇਕੜ ਉਨ੍ਹਾਂ ਦੀ ਵਾਰੀ ਆ ਗਈ ਅਤੇ ਅਸੀਂ ਵੇਖਾਂਗੇ ਕਿ ਸਿੱਖਾਂ ਨੇ ਉਨ੍ਹਾਂ ਨੂੰ ਕਿਸ ਤਰ੍ਹਾਂ ਢੂੰਡਿਆ।

ਗੁਰੂ ਹਰਿ ਕ੍ਰਿਸ਼ਨ ਦੇ ਪ੍ਰਾਣ ਤਿਆਗਣ ਮਗਰੋਂ ਸਵਾਲ ਇਹ ਉਠਿਆ ਕਿ ਹੁਣ ਗੁਰੂ ਕੌਣ ਬਣੇ। ਲਾਲਚੀ ਸੰਬੰਧੀਆਂ ਨੇ, ਉਨ੍ਹਾਂ ਦੇ ਅੰਤਲੇ ਸ਼ਬਦਾਂ ਦੇ ਦੂਹਰੇ ਅਰਥਾਂ ਤੋਂ ਲਾਭ ਉਠਾਣਾ ਚਾਹਿਆ ਅਤੇ ਉਹ ਬਾਬਾ ਬਕਾਲੇ ਗੁਰ-ਗੱਦੀ ਦਾ ਦਾਅਵਾ ਕਰਨ ਲਈ ਆ ਇਕੱਠੇ ਹੋਏ। ਐਹੋ ਜਿਹੇ ਆਪੇ ਬਣੇ ਗੁਰੂ ਬਹੁਤ ਸਾਰੇ ਸਨ। ਉਹ ਸ਼ਰਧਾਲੂ ਸਿੱਖਾਂ ਪਾਸੋਂ ਜ਼ਬਰਦਸਤੀ ਭੇਟਾ ਖੋਹ ਲੈਂਦੇ ਸਨ ਅਤੇ ਉਨ੍ਹਾਂ ਨੇ

ਅਸਲੀ ਗੁਰੂ ਲੱਭਣ ਵਿਚ ਸਿੱਖਾਂ ਲਈ ਇਕ ਮੁਸ਼ਕਿਲ ਖੜੀ ਕਰ ਦਿੱਤੀ।

ਐਪਰ ਸਿਆਣੇ ਸਿੱਖਾਂ ਦੀ ਗਿਆਤ ਚੰਗੇਰੀ ਸੀ। ਸ਼ਬਦ "ਬਾਬਾ ਬਕਾਲੇ" ਜੋ ਸੁਰਗਵਾਸ ਹੋਣ ਵੇਲੇ ਗੁਰੂ ਜੀ ਨੇ ਉਚਾਰੇ ਸਨ, ਸਾਫ਼ ਤੌਰ ਪੁਰ ਬਕਾਲੇ ਵਿਚ ਰਹਿੰਦੇ ਉਨ੍ਹਾਂ ਦੇ "ਬਾਬਾ ਜੀ ਅਰਥਾਤ ਦਾਦੇ ਦੇ ਛੋਟੇ ਭਰਾ" ਵੱਲ ਇਸ਼ਾਰਾ ਕਰ ਰਹੇ ਸਨ। ਇਹ ਤੇਗ ਬਹਾਦਰ ਜੀ ਤੋਂ ਬਿਨਾਂ ਕੋਈ ਹੋਰ ਨਹੀਂ ਸੀ ਹੋ ਸਕਦਾ ਜੋ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਾਦੇ ਦੇ ਛੋਟੇ ਭਰਾ ਸਨ। ਇਸ ਲਈ ਇਹ ਸਾਰੇ ਸਿੱਖ ਇਕੱਠੇ ਹੋ ਕੇ ਬਕਾਲੇ ਗਏ ਅਤੇ ਮੱਖਣ ਸ਼ਾਹ ਲੱਬਾਣੇ ਦੀ ਅਗਵਾਈ ਵਿਚ ਤੇਗ਼ ਬਹਾਦਰ ਜੀ ਨੂੰ ਮਿਲੇ। ਉਨ੍ਹਾਂ ਡਿੱਠਾ ਕਿ ਉਹ ਚੁਪ ਅਤੇ ਸ਼ਾਂਤੀ ਵਿਚ ਜੀਵਨ ਗੁਜ਼ਾਰ ਰਹੇ ਹਨ। ਉਨ੍ਹਾਂ ਦੇ ਚਿਹਰੇ ਪੁਰ ਇਕ ਨੂਰ ਸੀ ਜੋ ਹੋਰ ਕਿਤੇ ਨਹੀਂ ਸੀ ਦਿਸਦਾ ਅਤੇ ਜਦੋਂ ਗੱਲ ਕਰਦੇ ਸਨ ਧਰਤੀ ਅਤੇ ਆਕਾਸ਼ ਦੇ ਭੇਦ ਵਿਚੋਂ ਫੁਟ ਨਿਕਲਦੇ ਪ੍ਰਤੀਤ ਹੁੰਦੇ ਸਨ।

ਉਨ੍ਹਾਂ ਅਨੁਭਵ ਕੀਤਾ ਕਿ ਬਿਨਾਂ ਸ਼ੱਕ ਉਹ ਹੀ ਗੁਰੂ ਹਨ। ਉਨ੍ਹਾਂ ਬੇਨਤੀ ਕੀਤੀ ਕਿ ਤੁਸੀਂ ਹੁਣ ਆਪਣੇ ਆਪ ਨੂੰ ਪ੍ਰਗਟ ਕਰੋ।

ਗੁਰੂ ਤੇਗ ਬਹਾਦਰ ਚੌਤਾਲੀ ਸਾਲ ਦੇ ਸਨ ਜਦੋਂ ਉਨ੍ਹਾਂ ਨੇ ਗੁਰ-ਗੱਦੀ ਸੰਭਾਲੀ। ਉਹ ਨਿਰੰਕਾਰ ਅਗੇ ਅਰਦਾਸਾਂ ਅਤੇ ਆਪਣੀਆਂ ਖ਼ਾਹਿਸ਼ਾਂ ਨੂੰ ਵਸ ਕਰਨ ਵਿਚ ਲੱਗੇ ਰਹੇ ਸਨ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਚਿੱਤ ਦੀ ਅਜਿਹੀ ਸ਼ਾਂਤੀ ਪ੍ਰਾਪਤ ਕਰ ਲਈ ਸੀ ਜਿਸ ਵਿਚ ਕੋਈ ਖ਼ੁਸ਼ੀ ਜਾਂ ਗਮੀ ਵਿਖੇਪ ਨਹੀਂ ਸੀ ਪਾ ਸਕਦੀ। ਇਕ ਦਿਨ ਧੀਰ ਮੱਲ ਨੇ, ਜੋ ਗੁਰੂ ਜੀ ਨਾਲ ਈਰਖਾ ਕਰਦਾ ਸੀ, ਇਕ ਮਸੰਦ ਉਨ੍ਹਾਂ ਨੂੰ ਕਤਲ ਕਰਨ ਲਈ ਭੇਜਿਆ। ਮਸੰਦ ਨੇ ਗੋਲੀ ਨਾਲ ਗੁਰੂ ਜੀ ਨੂੰ ਹੇਠਾਂ ਡੇਗ ਦਿੱਤਾ ਅਤੇ ਜੋ ਕੁਝ ਉਨ੍ਹਾਂ ਪਾਸ ਸੀ ਉਹ ਲੈ ਗਿਆ। ਗੁਰੂ ਤੇਗ ਬਹਾਦਰ ਜ਼ਖ਼ਮੀ ਹੋ ਗਏ ਪਰ ਉਨ੍ਹਾਂ ਨੇ ਕੋਈ ਰੋਸ ਨਾ ਪ੍ਰਗਟ ਕੀਤਾ। ਐਪਰ ਸਿੱਖਾਂ ਨੇ ਧੀਰ ਮੱਲ ਦੇ

ਘਰ ਪੁਰ ਹੱਲਾ ਬੋਲ ਦਿੱਤਾ ਅਤੇ ਜੋ ਕੁਝ ਉਨ੍ਹਾਂ ਨੂੰ ਲੱਭਾ ਲੈ ਆਏ। ਉਹ ਉਹ ਵਸਤਾਂ ਵੀ ਲੈ ਆਏ ਜੋ ਉਸ ਨੇ ਗੁਰੂ ਦੇ ਘਰੋਂ ਖੜੀਆਂ ਸਨ। ਮਸੰਦ ਨੂੰ ਉਹ ਮੁਸ਼ਕਾਂ ਬੰਨ੍ਹ ਕੇ ਗੁਰੂ ਜੀ ਪਾਸ ਲੈ ਆਏ। ਗੁਰੂ ਤੇਗ ਬਹਾਦਰ ਨੇ ਉਸ ਨੂੰ ਮੁਆਫ਼ ਕਰ ਦਿੱਤਾ ਅਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਜੋ ਕੁਝ ਤੁਸਾਂ ਧੀਰ ਮੱਲ ਪਾਸੋਂ ਲਿਆਂਦਾ ਹੈ ਉਹ ਉਸ ਨੂੰ ਵਾਪਿਸ ਕਰ ਦਿਓ।

ਤਾਂ ਜੁ ਧੀਰ ਮੱਲ ਅਤੇ ਉਸ ਮਿੱਤ੍ਰਾਂ ਨਾਲ ਕੋਈ ਹੋਰ ਬਖੇੜਾ ਨਾ ਪੈ ਜਾਵੇ, ਗੁਰੂ ਜੀ ਪਹਾੜਾਂ ਵੱਲ ਚਲੇ ਗਏ। ਉਥੇ ਉਨ੍ਹਾਂ ਨੇ ਆਪਣੇ ਲਈ ਇਕ ਨਵੇਂ ਸ਼ਹਿਰ ਦੀ ਨੀਂਹ ਰਖੀ ਜਿਸ ਦਾ ਨਾਮ ਅਨੰਦਪੁਰ ਰਖਿਆ ਗਿਆ ਪਰੰਤੂ ਉਥੇ ਵੀ ਉਨ੍ਹਾਂ ਨੂੰ ਅਮਨ ਨਾਲ ਨਾ ਟਿਕਣ ਦਿੱਤਾ ਗਿਆ ਅਤੇ ਉਹ ਉਥੋਂ ਨਿਕਲਣ ਲਈ ਮਜਬੂਰ ਹੋ ਗਏ। ਉਹ ਪੂਰਬ ਵੱਲ ਇਕ ਲੰਮੇ ਸਫ਼ਰ ਤੇ ਤੁਰ ਪਏ ਅਤੇ ਸਿੱਖ ਧਰਮ ਦੀ ਸਚਿਆਈ ਅਤੇ ਅਭਿਆਸ ਦਾ ਪ੍ਰਚਾਰ ਕਰਦੇ ਗਏ। ਉਹ ਮਾਲਵੇ ਅਤੇ ਬਾਂਗਰ ਵਿਚ ਦੀ ਲੰਘੇ ਅਤੇ ਲੋਕਾਂ ਨੂੰ ਸਿੱਖਿਆ ਦਿੱਤੀ ਕਿ ਹਿੰਸਾ ਅਤੇ ਚੋਰੀ ਛਡ ਦਿਓ ਅਤੇ ਆਪਣੇ ਗਵਾਂਢੀਆਂ ਨਾਲ ਅਮਨ ਸਹਿਤ ਰਹੋ। ਉਨ੍ਹਾਂ ਨੇ ਜਨਤਾ ਦੀ ਵਰਤੋਂ ਲਈ ਤਲਾ ਅਤੇ ਖੂਹ ਪੁਟਵਾਏ।

ਪਹਿਲੋਂ ਉਨ੍ਹਾਂ ਨੇ ਆਗਰਾ, ਅਲਾਹਬਾਦ, ਬਨਾਰਸ, ਗਯਾ ਅਤੇ ਪਟਨਾ ਦੇ ਸਾਰੇ ਸ਼ਹਿਰਾਂ ਵਿਚ ਚਰਨ ਪਾਏ। ਰਾਹ ਵਿਚ ਉਨ੍ਹਾਂ ਨੂੰ ਕਰਮਨਾਸ਼ ਨਦੀ ਲੰਘਣੀ ਪਈ। ਲੋਕਾਂ ਨੇ ਉਨ੍ਹਾਂ ਨੂੰ ਆਖਿਆ ਜੋ ਇਸ ਨਦੀ ਵਿਚ ਇਸ਼ਨਾਨ ਕਰਦਾ ਹੈ ਉਸ ਦੇ ਸਾਰੇ ਪੁੰਨ ਨਾਸ਼ ਹੋ ਜਾਂਦੇ ਹਨ। ਗੁਰੂ ਜੀ ਨੇ ਦੰਦ-ਕਥਨੀ ਦੀ ਪ੍ਰਵਾਹ ਨਾ ਕਰਦੇ ਹੋਏ ਉਥੇ ਅਸ਼ਨਾਨ ਕੀਤਾ ਅਤੇ ਆਖਿਆ ਕਿ ਕੋਈ ਭੀ ਜਲ ਚੰਗੇ ਕਰਮਾਂ ਦਾ ਫਲ ਗੰਵਾ ਨਹੀਂ ਸਕਦਾ।

ਪਟਨੇ ਵਿਚ ਉਨ੍ਹਾਂ ਨੂੰ ਔਰੰਗਜ਼ੇਬ ਦਾ ਇਕ ਰਾਜਪੂਤ ਜਰਨੈਲ ਰਾਜਾ ਰਾਮ ਸਿੰਘ ਮਿਲਿਆ। ਉਹ ਆਸਾਮ ਵਿਰੁਧ ਮੁਹਿੰਮ ਤੇ ਜਾ

ਰਿਹਾ ਸੀ ਅਤੇ ਉਸ ਨੇ ਗੁਰੂ ਜੀ ਨੂੰ ਨਾਲ ਚੱਲਣ ਲਈ ਬੇਨਤੀ ਕੀਤੀ। ਇਹ ਰਾਜਪੂਤ ਸ਼ਹਿਜ਼ਾਦਾ ਉਸ ਮਿਰਜ਼ਾ ਜੇ ਸਿੰਘ ਦਾ ਪੁੱਤਰ ਸੀ ਜਿਸ ਨੇ ਗੁਰੂ ਹਰਿ ਕ੍ਰਿਸ਼ਨ ਜੀ ਵਿਚ ਬਹੁਤ ਸ਼ਰਧਾ ਪ੍ਰਗਟ ਕੀਤੀ ਸੀ। ਗੁਰੂ ਤੇਗ ਬਹਾਦਰ ਨੇ ਜਾਣਾ ਮੰਨ ਲਿਆ ਅਤੇ ਸੋਚਿਆ ਕਿ ਇਸ ਤਰ੍ਹਾਂ ਮੈਨੂੰ ਆਸਾਮ ਵਿਚ ਵਸਦੇ ਗੁਰੂ ਨਾਨਕ ਦੇ ਸਿੱਖਾਂ ਨੂੰ ਮਿਲਣ ਦਾ ਮੌਕਾ ਮਿਲ ਜਾਏਗਾ। ਉਨ੍ਹਾਂ ਨੇ ਆਪਣੇ ਪਰਿਵਾਰ ਨੂੰ ਪਟਨੇ ਛੱਡ ਦਿੱਤਾ ਅਤੇ ਰਾਜੇ ਨਾਲ ਤੁਰ ਪਏ।

ਜਦੋਂ ਉਹ ਅਸਾਮ ਦੇ ਨੇੜੇ ਪੁਜੇ, ਉਨ੍ਹਾਂ ਨੂੰ ਪਤਾ ਲਗਾ ਕਿ ਮੁਗਲ ਅਤੇ ਆਸਾਮੀ ਫੌਜਾਂ ਵਿਚ ਇਕ ਬੜਾ ਯੁਧ ਹੋਣ ਵਾਲਾ ਹੈ। ਗੁਰੂ ਜੀ ਨੇ ਉਨ੍ਹਾਂ ਵਿਚਕਾਰ ਸੁਲ੍ਹਾ ਕਰਾ ਦਿੱਤੀ। ਉਹ ਉਨ੍ਹਾਂ ਨੂੰ ਧੂਬੜੀ ਲੈ ਆਏ ਜਿਥੇ ਗੁਰੂ ਨਾਨਕ ਨੇ ਇਕ ਵੇਰਾਂ ਚਰਨ ਪਾਏ ਸਨ। ਇਥੇ ਉਨ੍ਹਾਂ ਨੇ ਦੋਹਾਂ ਪਾਸਿਆਂ ਦੇ ਸਿਪਾਹੀਆਂ ਨੂੰ ਕਿਹਾ ਕਿ ਇਕੱਠੇ ਹੋ ਕੇ ਇਕ ਇਕ ਢਾਲ ਮਿੱਟੀ ਦੀ ਭਰ ਕੇ ਸੁਟੋ ਤਾਂ ਜੁ ਇਕੋ ਇਕ ਵਡਾ ਸਾਰਾ ਟਿੱਲਾ ਬਣ ਜਾਵੇ। ਇਸ ਟਿੱਲੇ ਦੇ ਪੈਰਾਂ ਵਿਚ ਅਮਨ ਦੇ ਬਾਦਸ਼ਾਹ ਗੁਰੂ ਨਾਨਕ ਦੇ ਸਤਿਕਾਰ ਵਿਚ ਇਕ ਗੁਰਦੁਆਰਾ ਉਸਾਰਿਆ ਗਿਆ ਜੋ ਅਜੇ ਤੀਕ ਉਥੇ ਕਾਇਮ ਹੈ।

ਪਟਨੇ ਤੋਂ ਇਕ ਹਰਕਾਰਾ ਗੁਰੂ ਜੀ ਲਈ ਇਹ ਖ਼ਬਰ ਲੈ ਕੇ ਆਇਆ ਕਿ ਆਪ ਦੇ ਘਰ ਇਕ ਪੁੱਤਰ ਨੇ ਜਨਮ ਲਿਆ ਹੈ। ਉਹ ਝਟਪਟ ਪਟਨੇ ਮੁੜ ਆਏ ਸਪੁੱਤਰ ਦਾ ਨਾਉਂ ਗੋਬਿੰਦ ਰਾਇ ਰਖਿਆ।

ਪੰਜਾਬ ਤੋਂ ਉਨ੍ਹਾਂ ਨੂੰ ਖ਼ਬਰਾਂ ਪੁਜੀਆਂ ਕਿ ਔਰੰਗਜ਼ੇਬ ਦੀ ਨੀਤੀ ਕਾਰਣ ਸਿੱਖ ਅਤੇ ਹਿੰਦੂ ਬਹੁਤ ਕਰੜੇ ਸਮੇਂ ਵਿਚੋਂ ਦੀ ਲੰਘ ਰਹੇ ਸਨ। ਉਹ ਆਪਣੇ ਦੁਖੀ ਲੋਕਾਂ ਪਾਸੋਂ ਦੂਰ ਨਹੀਂ ਸਨ ਰਹਿ ਸਕਦੇ। ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਮੇਰੀ ਥਾਂ ਉਨ੍ਹਾਂ ਨਾਲ ਹੈ। ਆਪਣੇ ਸਪੁੱਤਰ ਨੂੰ ਆਪਣੇ ਪਰਿਵਾਰ ਅਤੇ ਮਿੱਤ੍ਰਾਂ ਦੀ ਸੁਰਖਿਆ ਵਿਚ ਛਡ ਕੇ ਉਹ ਆਪ ਪੰਜਾਬ ਮੁੜ ਆਏ।

ਵਾਪਿਸੀ ਤੇ ਉਨ੍ਹਾਂ ਨੂੰ ਪਤਾ ਲਗਾ ਕਿ ਜਨਤਾ ਬਲਹੀਨ ਅਤੇ ਭੈ-ਭੀਤ ਹੈ। ਸਰਕਾਰ ਕਿਸੇ ਵੀ ਲਹਿਰ ਨੂੰ, ਜੋ ਮੁਕਾਬਲਾ ਕਰਨਾ ਸਿਖਾਵੇ, ਕੁਚਲ ਦੇਣ ਪਰ ਤੁਲੀ ਹੋਈ ਹੈ। ਜਦੋਂ ਉਹ ਇਕ ਪਿੰਡ ਦੇ ਕੋਲ ਅਪੜੇ, ਉਨ੍ਹਾਂ ਦੇ ਆਪਣੇ ਸਿੱਖਾਂ ਨੇ ਹੀ ਉਨ੍ਹਾਂ ਨੂੰ ਕਿਹਾ, "ਸਾਨੂੰ ਖ਼ਤਰਾ ਹੈ, ਤੁਸੀਂ ਇਥੇ ਨਾ ਠਹਿਰੋ।" ਹਾਕਮਾਂ ਦੀ ਸਖ਼ਤੀ ਵੇਖ ਕੇ ਉਨ੍ਹਾਂ ਦਾ ਖ਼ੂਨ ਉਬਲਦਾ ਸੀ ਅਤੇ ਜਨਤਾ ਦੀ ਕਮਜ਼ੋਰੀ ਵੇਖ ਕੇ ਉਨ੍ਹਾਂ ਦਾ ਦਿਲ ਡੋਬੂ ਖਾਂਦਾ ਸੀ। ਹਾਕਮਾਂ ਨੂੰ ਸ਼ਰਮਸਾਰ ਕਰਨ ਲਈ ਅਤੇ ਜਨਤਾ ਨੂੰ ਉਭਾਰਨ ਲਈ ਇਕ ਵੱਡੀ ਕੁਰਬਾਨੀ ਦੀ ਲੋੜ ਸੀ। ਆਪਣੀਆਂ ਭਵਿੱਖ ਸੰਬੰਧੀ ਤਜਵੀਜ਼ਾਂ ਤੇ ਵਿਚਾਰ ਕਰਨ ਪੁਰ ਉਨ੍ਹਾਂ ਨੇ ਕੁਝ ਸਮਾਂ ਖ਼ਰਚਿਆਂ। ਇਸੇ ਵਕਫ਼ੇ ਵਿਚ ਹੀ ਉਨ੍ਹਾਂ ਨੇ ਆਪਣੇ ਸਪੁੱਤਰ ਨੂੰ ਪਟਨੇ ਤੋਂ ਸਦ ਭੇਜਿਆ।

ਇਕ ਦਿਨ ਕਸ਼ਮੀਰ ਦੇ ਪੰਡਿਤਾਂ ਦੀ ਇਕ ਟੋਲੀ ਗੁਰੂ ਜੀ ਪਾਸ ਆਈ ਅਤੇ ਆਪਣੀ ਬਿਰਥਾ ਉਨ੍ਹਾਂ ਦੇ ਪੇਸ਼ ਕੀਤੀ। ਉਨ੍ਹਾਂ ਕਿਹਾ, "ਜੇ ਤੁਸਾਂ ਕੋਈ ਬਾਹਨਣੂੰ ਨਾ ਬੰਨ੍ਹਿਆ ਤਾਂ ਸਾਰਾ ਕਸ਼ਮੀਰ ਮੁਸਲਮਾਨ ਹੋ ਜਾਏਗਾ।" ਜਿਸ ਸਮੇਂ ਗੁਰੂ ਜੀ ਇਸ ਪੁਰ ਵਿਚਾਰ ਕਰ ਰਹੇ ਸਨ, ਉਨ੍ਹਾਂ ਦਾ ਸਪੁੱਤਰ ਗੋਬਿੰਦ ਰਾਇ ਵੀ ਆ ਗਿਆ। ਉਸ ਨੇ ਆਪਣੇ ਪਿਤਾ ਪਾਸੋਂ ਪੁਛਿਆ, "ਕੀ ਵਿਚਲ ਗਿਆ ਹੈ।" ਉਸ ਦੇ ਪਿਤਾ ਨੇ ਉਸ ਨੂੰ ਸਾਰੀ ਵਿਥਿਆ ਦਸੀ ਅਤੇ, ਕਿਹਾ, "ਹਿੰਦੁਸਤਾਨ ਇਸ ਖ਼ਤਰੇ ਤੋਂ ਬਚਾਇਆ ਜਾ ਸਕਦਾ ਹੈ ਜੇ ਸਾਡੇ ਵਿਚੋਂ ਜੋ ਸਭ ਤੋਂ ਵੱਧ ਪਵਿੱਤ੍ਰ ਆਤਮਾ ਹੈ ਉਹ ਆਪਣੀ ਕੁਰਬਾਨੀ ਦੇਵੇ।" ਬੱਚੇ ਨੇ, ਜੋ ਕੇਵਲ ਨੌਂ ਸਾਲ ਦਾ ਸੀ, ਜਵਾਬ ਦਿੱਤਾ, "ਇਸ ਕੰਮ ਲਈ ਤੁਹਾਡੇ ਤੋਂ ਵਧੇਰੇ ਯੋਗ ਕੌਣ ਹੋ ਸਕਦਾ ਹੈ।"

ਇਹ ਸੁਣ ਕੇ ਗੁਰੂ ਜੀ ਨੂੰ ਤਸੱਲੀ ਹੋ ਗਈ ਕਿ ਉਨ੍ਹਾਂ ਦਾ ਪੁੱਤਰ ਇਕ ਯੋਗ ਜਾਨਸ਼ੀਨ ਹੈ। ਉਨ੍ਹਾਂ ਨੇ ਪੰਡਿਤਾਂ ਨੂੰ ਆਖਿਆ, "ਤੁਸੀਂ ਜਾ ਕੇ ਬਾਦਸ਼ਾਹ ਨੂੰ ਕਹੋ ਕਿ ਉਹ ਪਹਿਲੋਂ ਸਿੱਖਾਂ ਦੇ ਗੁਰੂ ਨੂੰ ਮੁਸਲਮਾਨ

ਬਣਾਵੇ ਅਤੇ ਫਿਰ ਸਾਰੇ ਲੋਕ ਸਣੇ ਪੰਡਿਤਾਂ ਦੇ ਮੁਸਲਮਾਨ ਹੋ ਜਾਣਗੇ।" ਇਹੋ ਗੱਲ ਕੀਤੀ ਗਈ ਅਤੇ ਬਾਦਸ਼ਾਹ ਨੇ ਗੁਰੂ ਜੀ ਨੂੰ ਆਪਣੇ ਦਰਬਾਰ ਵਿਚ ਬੁਲਾ ਭੇਜਿਆ।

ਗੁਰੂ ਜੀ ਸੰਨ 1675 ਵਿਚ ਦਿੱਲੀ ਗਏ ਅਤੇ ਉਨ੍ਹਾਂ ਦੇ ਇਸਲਾਮ ਕਬੂਲ ਕਰਨੋਂ ਨਾਂਹ ਕਰਨ ਤੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਉਨ੍ਹਾਂ ਨਾਲ ਭਾਈ ਮਤੀ ਦਾਸ ਨੇ ਵੀ ਪ੍ਰਾਣ ਤਿਆਗੇ। ਉਸ ਨੂੰ ਜੀਂਦਾ ਆਰੇ ਨਾਲ ਚੀਰ ਦਿੱਤਾ ਗਿਆ।

# ਗੁਰੂ ਗੋਬਿੰਦ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਸਿਰਫ਼ ਨੌਂ ਸਾਲ ਸੀ, ਜਦੋਂ ਉਨ੍ਹਾਂ ਦੇ ਪਿਤਾ ਜੀ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਇਸ ਸੱਟ ਦਾ ਅਸਰ ਪਹਿਲੋਂ ਬਹੁਤ ਨਿਰਾਸਤਾ ਪੂਰਨ ਨਿਕਲਿਆ। ਲੋਕ ਨਾ ਉਮੈਦ ਹੋ ਗਏ ਅਤੇ ਉਨ੍ਹਾਂ ਵਿਚ ਆਪਣੇ ਧਰਮ ਅਤੇ ਦੇਸ਼ ਲਈ ਕੁਝ ਕਰ ਵਿਖਾਣ ਦਾ ਕੋਈ ਸਾਹਸ ਨਾ ਰਿਹਾ। ਸਿੱਖਾਂ ਵਿਚ ਧਾਰਮਿਕ ਕਮਜ਼ੋਰੀ ਆਉਣੀ ਆਰੰਭ ਹੋ ਗਈ ਅਤੇ ਜਦੋਂ ਉਨ੍ਹਾਂ ਨੂੰ ਅਗੇ ਆਉਣ ਲਈ ਆਖਿਆ ਜਾਂਦਾ ਉਹ ਅਕਸਰ ਸਿੱਖ ਹੋਣ ਤੋਂ ਇਨਕਾਰ ਕਰ ਦਿੰਦੇ। ਇਸ ਪੁਰ ਨੌਜਵਾਨ ਗੁਰੂ ਜੀ ਨੇ ਪ੍ਰਣ ਕੀਤਾ ਕਿ ਉਹ ਸਿੱਖਾਂ ਨੂੰ ਅਜਿਹੀਆਂ ਨਿਸ਼ਾਨੀਆਂ ਦੇਣਗੇ ਕਿ ਜੇ ਉਹ ਹਜ਼ਾਰਾਂ ਲੋਕਾਂ ਵਿਚ ਹੋਣਗੇ ਤਾਂ ਵੀ ਆਪਣੇ ਧਰਮ ਤੋਂ ਮੁੱਕਰ ਨਹੀਂ ਸਕਣਗੇ।

ਕੁਝ ਚਿਰ ਲਈ ਉਹ ਨਾਹਨ ਰਿਆਸਤ ਦੀਆਂ ਪਹਾੜੀਆਂ ਵਿਚ ਜਾ ਰਹੇ ਜਿਥੇ ਉਨ੍ਹਾਂ ਨੇ ਇਕ ਕਿਲ੍ਹਾ ਪਾਉਂਟਾ ਨਾਮ ਦਾ ਉਸਾਰਿਆ। ਇਥੇ ਉਹ ਜਮਨਾ ਦੇ ਸੁੰਦਰ ਤੱਟ ਪੁਰ ਬੈਠਦੇ ਅਤੇ ਆਪਣੇ ਦੇਸ਼ ਵਾਸੀਆਂ ਨੂੰ ਪਾਪ ਅਤੇ ਦੁੱਖ ਤੋਂ ਬਚਾਣ ਦਾ ਕੋਈ ਢੰਗ ਸੋਚਦੇ। ਉਨ੍ਹਾਂ ਇਥੇ ਸੰਸਕ੍ਰਿਤ, ਹਿੰਦੀ ਅਤੇ ਫ਼ਾਰਸੀ ਸਿਖਣ ਲਈ ਬਹੁਤ ਮਿਹਨਤ ਕੀਤੀ ਅਤੇ ਕਵਿਤਾ ਲਿਖੀ ਜੋ ਸਿੱਖਾਂ ਵਿਚ ਦਲੇਰੀ ਉਪਜਾਵੇ। ਉਨ੍ਹਾਂ ਲਈ ਉਨ੍ਹਾਂ ਨੇ ਪੁਰਾਣੇ ਭਾਰਤੀ ਸੂਰਬੀਰਾਂ ਦੀਆਂ ਕਥਾਵਾਂ ਦਾ ਉਲਥਾ ਕਰਵਾਇਆ ਅਤੇ ਬਵੰਜਾ ਕਵੀ ਇਸ ਕੰਮ ਲਈ ਆਪਣੇ ਪਾਸ ਰਖੇ।

ਉਨ੍ਹਾਂ ਨੇ ਹਰ ਇਕ ਬਹਾਦਰਾਨਾ ਕਰਤਬ, ਜਿਹਾ ਕਿ ਘੋੜ-ਸਵਾਰੀ, ਸ਼ਿਕਾਰ, ਗੋਲੀ-ਚਲਾਣਾ ਅਤੇ ਤਲਵਾਰ ਨਾਲ ਗਤਕਾ ਖੇਡਣ ਦਾ ਅਭਿਆਸ ਕੀਤਾ। ਜਦੋਂ ਪਹਾੜੀ ਰਾਜਿਆਂ ਨੇ ਕੋਈ ਬਿਪਤਾ ਉਨ੍ਹਾਂ ਲੜੀ ਖੜ੍ਹੀ ਕੀਤੀ ਤਾਂ ਉਹ ਉਨ੍ਹਾਂ ਨਾਲ ਦਲੇਰੀ ਨਾਲ ਲੜੇ। ਇਸ ਤਰ੍ਹਾਂ ਉਨ੍ਹਾਂ ਨੂੰ ਯੁਧ ਕਰਨ ਦਾ ਚੰਗਾ ਅਭਿਆਸ ਹੋ ਗਿਆ। ਪਵਿੱਤ੍ਰਤਾ, ਸਿਆਣਪ ਅਤੇ ਸੂਰਬੀਰਤਾ ਲਈ ਉਨ੍ਹਾਂ ਦੀ ਮਸ਼ਹੂਰੀ ਨੇੜੇ ਦੂਰ ਸਭ ਥਾਂ ਹੋ ਗਈ ਅਤੇ ਲੋਕ ਜੋ ਉਨ੍ਹਾਂ ਨੂੰ ਵੇਖਦੇ ਆਖਦੇ ਕਿ ਇਕ ਅਸਲੀ ਆਗੂ ਨੇ ਮੁੜ ਜਨਮ ਲਿਆ ਹੈ।

ਅੰਤ ਗੁਰੂ ਜੀ ਨੇ ਆਪਣੀਆਂ ਯੋਜਨਾਵਾਂ ਬਣਾ ਲਈਆਂ ਅਤੇ ਉਸ ਕੰਮ ਲਈ, ਜੋ ਉਨ੍ਹਾਂ ਦੇ ਅਗੇ ਸੀ, ਆਪਣੇ ਆਪ ਨੂੰ ਤਿਆਰ ਕਰ ਲਿਆ। ਉਨ੍ਹਾਂ ਦਾ ਮੁੱਦਆ ਸੀ ਕਿ ਇਕ ਅਜਿਹੀ ਕੌਮ ਵਿਕਸਿਤ ਹੋ ਜਾਵੇ ਜੋ ਇਤਨੀ ਖ਼ਾਲਿਸ ਹੋਵੇ ਕਿ ਪ੍ਰੋਹਤਾਂ ਅਤੇ ਹਾਕਮਾਂ ਦੇ ਹੱਥੋਂ ਆਜ਼ਾਦ ਹੋ ਜਾਵੇ। ਨਾਲ ਹੀ ਉਹ ਇੰਨੀ ਤਕੜੀ ਹੋਵੇ ਕਿ ਆਪਣੀ ਸੁਤੰਤ੍ਰਤਾ ਕਾਇਮ ਰਖ ਸਕੇ। ਉਹ ਅਨੰਦਪੁਰ ਵਾਪਿਸ ਆ ਗਏ ਅਤੇ ਆਪਣਾ ਇਰਾਦਾ ਪ੍ਰਗਟ ਕੀਤਾ। ਲੋਕਾਂ ਦੀਆਂ ਵਹੀਰਾਂ ਉਨ੍ਹਾਂ ਦੇ ਚੁਗਿਰਦੇ ਆ ਜੁੜੀਆਂ। ਮੁਸਲਮਾਨ ਵੀ, ਜੋ ਔਰੰਗਜ਼ੇਬ ਦੀ ਹਕੂਮਤ ਤੋਂ ਸੰਤੁਸ਼ਟ ਨਹੀਂ ਸਨ, ਉਨ੍ਹਾਂ ਦੀ ਸੇਵਾ ਕਰਨ ਲਈ ਤਿਆਰ ਹੋ ਗਏ।

ਸੰਨ 1699 ਦੀ ਵਿਸਾਖੀ ਵਾਲੇ ਦਿਨ ਉਨ੍ਹਾਂ ਸਿੱਖਾਂ ਦੀ ਇਕ ਬਹੁਤ ਵੱਡੀ ਇਕੱਤ੍ਰਤਾ ਅਨੰਦਪੁਰ ਵਿਚ ਸੱਦੀ ਅਤੇ ਉਨ੍ਹਾਂ ਨੂੰ ਆਪਣੇ ਮਿਸ਼ਨ ਦੀ ਪੂਰਨ ਗਿਆਤ ਦਿੱਤੀ। ਆਪਣੇ ਭਾਸ਼ਨ ਦੇ ਅੰਤ ਵਿਚ ਉਨ੍ਹਾਂ ਨੇ ਆਪਣੀ ਤਲਵਾਰ ਖਿੱਚ ਲਈ ਅਤੇ ਉੱਚੀ ਦੇ ਕੇ ਆਖਿਆ, "ਇਥੇ ਕੋਈ ਹੈ ਜੋ ਧਰਮ ਲਈ ਆਪਣੀ ਜਾਨ ਵਾਰੇ ?" ਇਸ ਮੰਗ ਪੁਰ ਪੰਜ ਆਦਮੀ, ਇਕ ਮਗਰੋਂ ਦੂਜਾ, ਉਠੇ ਅਤੇ ਆਪਣੇ ਆਪ ਨੂੰ ਕੁਰਬਾਨੀ ਲਈ ਪੇਸ਼ ਕੀਤਾ। ਉਹ ਉਨ੍ਹਾਂ ਨੂੰ ਇਕ ਤੰਬੂ ਵਿਚ ਲੈ ਗਏ ਅਤੇ ਉਨ੍ਹਾਂ ਨੂੰ ਬਹੁਤ ਸੋਹਣੇ ਸੋਹਣੇ ਬਸਤਰ ਪਵਾ ਕੇ ਲੋਕਾਂ ਦੇ ਸਾਹਮਣੇ

ਲੈ ਆਏ। ਉਨ੍ਹਾਂ ਨੇ ਉਨ੍ਹਾਂ ਨੂੰ ਉਹ ਅੰਮ੍ਰਿਤ ਛਕਾਇਆ ਜਿਸ ਪਾਣੀ ਵਿਚ ਗੁਰਬਾਣੀ ਦਾ ਉਚਾਰਨ ਕਰਦਿਆਂ ਉਹ ਖੰਡਾ ਫੇਰਦੇ ਰਹੇ ਸਨ ਅਤੇ ਉਨ੍ਹਾਂ ਨੂੰ ਆਪਣੇ "ਪਿਆਰਿਆਂ" ਦਾ ਨਾਮ ਦਿੱਤਾ। ਫਿਰ, ਇਹ ਪ੍ਰਗਟ ਕਰਨ ਲਈ ਕਿ ਉਹ ਵੀ ਉਨ੍ਹਾਂ ਵਿਚੋਂ ਇਕ ਹਨ, ਆਪ ਉਨ੍ਹਾਂ ਪਾਸੋਂ ਉਸੇ ਤਰ੍ਹਾਂ ਹੀ ਅੰਮ੍ਰਿਤ ਛਕਿਆ।

ਥੋੜ੍ਹੇ ਦਿਨਾਂ ਵਿਚ ਹੀ ਹਜ਼ਾਰਾਂ ਨੇ ਅੰਮ੍ਰਿਤ ਛਕ ਲਿਆ। ਉਨ੍ਹਾਂ ਨੇ ਸਭ ਨੂੰ, ਜੋ ਆਪਣੇ ਆਪ ਨੂੰ ਸਿੱਖ ਆਖਦੇ ਸਨ, ਉਸੇ ਤਰ੍ਹਾਂ ਅੰਮ੍ਰਿਤ ਪਾਨ ਕਰਨ ਲਈ ਹੁਕਮ ਦਿੱਤਾ। ਉਨ੍ਹਾਂ ਨੂੰ ਸਿੱਖਿਆ ਦਿੱਤੀ ਗਈ ਕਿ ਉਹ ਇਕ ਨਿਰੰਕਾਰ ਅਤੇ ਦਸਾਂ ਗੁਰੂਆਂ ਦੇ ਮਿਸ਼ਨ ਪੁਰ ਨਿਸ਼ਚਾ ਪੱਕਾ ਕਰਨ। ਉਨ੍ਹਾਂ ਨੂੰ ਇਕੱਠਿਆਂ ਇਕ ਭਾਂਡੇ ਵਿਚ ਖਾਣਾ ਖਵਾਇਆ ਗਿਆ, ਤਾਂ ਜੁ ਉਹ ਆਪਣੇ ਆਪ ਨੂੰ ਇਕ ਪ੍ਰਤੀਤ ਕਰਨ। ਉਨ੍ਹਾਂ ਵਿਚ ਸਭ ਤੋਂ ਨੀਵਾਂ ਸਭ ਤੋਂ ਉਚੇ ਦੇ ਬਰਾਬਰ ਸੀ। ਉਨ੍ਹਾਂ ਵਿਚ ਜ਼ਾਤਪਾਤ ਕੋਈ ਨਾ ਰਹੀ ਅਤੇ ਸਾਰਿਆਂ ਇਕੋ ਜਿਹੀਆਂ ਨਿਸ਼ਾਨੀਆਂ ਧਾਰਨ ਕਰਨੀਆਂ ਸਨ ਅਰਥਾਤ ਕੇਸ, ਕੰਘਾ, ਕੱਛ, ਕੜਾ ਅਤੇ ਕਿਰਪਾਨ। ਉਹ ਆਪਣੇ ਆਪ ਨੂੰ ਸਿੰਘ ਅਰਥਾਤ ਸ਼ੇਰ ਅਖਵਾਣ ਲੱਗ ਪਏ। ਸੂਰਬੀਰਤਾ ਅਤੇ ਨਾਲ ਹੀ ਅਮਨ ਅਤੇ ਪਵਿਤ੍ਰ ਜੀਵਨ ਉਨ੍ਹਾਂ ਦਾ ਧਰਮ ਥਾਪਿਆ ਗਿਆ। ਗਊਆਂ ਇਸ ਪ੍ਰਕਾਰ ਸ਼ੇਰ ਬਣ ਗਈਆਂ ਅਤੇ ਹੁਣ ਭੁੱਖੇ ਦਰਿੰਦਿਆਂ ਪਾਸੋਂ ਖਾਧੇ ਜਾਣ ਦਾ ਕੋਈ ਖ਼ਤਰਾ ਨਾ ਰਿਹਾ।

ਇਹ ਕਾਰਜ ਖ਼ਾਲਸਿਆਂ ਅਰਥਾਤ ਪਵਿੱਤ੍ਰ ਆਤਮਾਵਾਂ ਦੀ ਇਕ ਕੌਮ ਸਿਰਜਣ ਲਈ ਕੀਤਾ ਗਿਆ ਜੋ ਧਰਮ ਅਤੇ ਭਾਈਚਾਰੇ ਵਿਚ ਆ ਵੜੀਆਂ ਬੁਰਾਈਆਂ ਤੋਂ ਪਾਕ ਸੀ। ਪਰੰਤੂ ਸਮੇਂ ਦੇ ਹਾਕਮਾਂ ਨੇ ਪ੍ਰਤੀਤ ਕੀਤਾ ਕਿ ਇਹ ਤਾਕਤ ਉਨ੍ਹਾਂ ਪੁਰ ਹੱਲਾ ਕਰ ਕੇ ਉਨ੍ਹਾਂ ਨੂੰ ਨਾਸ ਕਰਨ ਲਈ ਸਾਜੀ ਗਈ ਹੈ। ਅਨੰਦਪੁਰ ਕਹਿਲੂਰ ਦੇ ਰਾਜ ਵਿਚ ਸੀ, ਜਿਸ ਦੇ ਇਰਦ ਗਿਰਦ ਹੋਰ ਪਹਾੜੀ ਰਿਆਸਤਾਂ ਸਨ। ਇਨ੍ਹਾਂ ਰਿਆਸਤਾਂ ਦੇ ਰਾਜਿਆਂ ਨੂੰ ਗੁਰੂ ਜੀ ਦੀ ਕਰਮਸ਼ੀਲਤਾ ਵਿਚ ਆਪਣੇ ਧਰਮ ਅਤੇ

ਬਲ ਲਈ ਖ਼ਤਰਾ ਦਿਸਿਆ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਉਥੋਂ ਕੱਢਣ ਲਈ ਏਕਾ ਕਰ ਲਿਆ।

ਉਹ ਉਨ੍ਹਾਂ ਨਾਲ ਪਹਿਲਾਂ ਯੁੱਧ ਕਰ ਚੁੱਕੇ ਸਨ ਅਤੇ ਉਨ੍ਹਾਂ ਦੇ ਬਲ ਨੂੰ ਜਾਣਦੇ ਸਨ। ਇਸ ਲਈ ਉਨ੍ਹਾਂ ਨੇ ਦਿੱਲੀ ਦੇ ਬਾਦਸ਼ਾਹ ਪਾਸ ਦਰਖ਼ਾਸਤ ਕੀਤੀ ਕਿ ਤੁਸੀਂ ਸਾਡੀ ਸਹਾਇਤਾ ਕਰੋ। ਉਸ ਨੇ ਸਰਹਿੰਦ ਅਤੇ ਲਾਹੌਰ ਦੇ ਸੂਬੇਦਾਰਾਂ ਨੂੰ ਗੁਰੂ ਜੀ ਵਿਰੁਧ ਚੜ੍ਹਾਈ ਕਰਨ ਲਈ ਹੁਕਮ ਘੱਲੇ। ਉਨ੍ਹਾਂ ਨੇ ਸੰਨ 1701 ਵਿਚ ਅਨੰਦਪੁਰ ਗਿਰਦੇ ਘੇਰਾ ਪਾ ਲਿਆ। ਸਿੱਖ ਨਵੇਂ ਧਰਮ ਦੀ ਉਪਜਾਈ ਸ਼ਕਤੀ ਨਾਲ ਲੜੇ। ਤਿੰਨ ਸਾਲ ਦੁਸ਼ਮਣ ਦੇ ਲਗਾਤਾਰ ਹਮਲਿਆਂ ਦੇ ਬਾਵਜੂਦ ਉਹ ਆਪਣੀ ਥਾਂ ਪੁਰ ਜੰਮੇ ਰਹੇ। ਪਰੰਤੂ ਸਾਰਾ ਰਸਦ-ਬਾਣੀ ਬੰਦ ਹੋ ਜਾਣ ਕਰਕੇ ਉਨ੍ਹਾਂ ਨੂੰ ਭੁੱਖ ਅਤੇ ਤਰੇਹ ਕਾਰਣ ਬਹੁਤ ਮੁਸੀਬਤ ਝਲਣੀ ਪਈ। ਉਨ੍ਹਾਂ ਦੇ ਆਗੂ ਦਾ ਹੌਂਸਲਾ ਕਦੀ ਨਾ ਡਿਗਿਆ ਪਰੰਤੂ ਖ਼ਾਲਸੇ ਦੇ ਦੁੱਖ ਦੇ ਦ੍ਰਿਸ਼ ਅਤੇ ਵੈਰੀ ਦੇ ਲਗਾਤਾਰ ਵਾਅਦਿਆਂ ਕਾਰਣ ਉਸ ਨੇ ਕਿਲ੍ਹਾ ਖ਼ਾਲੀ ਕਰਨਾ ਮੰਨ ਲਿਆ।

ਜਿਵੇਂ ਹੀ ਉਹ ਬਾਹਰ ਨਿਕਲੇ, ਸਰਸਾ ਨਦੀ ਦੇ ਕਿਨਾਰੇ ਇਕ ਵੱਡੀ ਫੌਜ ਉਨ੍ਹਾਂ ਉਪਰ ਟੁੱਟ ਪਈ। ਬੱਦਲਵਾਈ ਦੇ ਅਨ੍ਹੇਰੇ ਵਿਚ ਸਖ਼ਤ ਲੜਾਈ ਹੋਈ। ਪਰ ਗੁਰੂ ਜੀ ਅੰਬਾਲੇ ਦੇ ਜ਼ਿਲ੍ਹੇ ਵਿਚ ਪਿੰਡ ਚਮਕੌਰ ਪੁਜਣ ਯੋਗ ਹੋ ਗਏ।

ਉਨ੍ਹਾਂ ਦੇ ਦੋ ਛੋਟੇ ਬੱਚਿਆਂ, ਆਪਣੀ ਦਾਦੀ ਸਹਿਤ ਇਕ ਆਪਣੇ ਪੁਰਾਣੇ ਸੇਵਕ ਪਾਸ ਪਨਾਹ ਲਈ। ਇਸ ਆਦਮੀ ਨੇ ਉਨ੍ਹਾਂ ਨੂੰ ਸਰਹਿੰਦ ਦੇ ਸੂਬੇ ਦੇ ਹਵਾਲੇ ਕਰ ਦਿੱਤਾ। ਜਦੋਂ ਉਨ੍ਹਾਂ ਬੱਚਿਆਂ ਨੇ ਇਸਲਾਮ ਕਬੂਲ ਕਰਨ ਤੋਂ ਨਾਂਹ ਕਰ ਦਿੱਤੀ ਸੂਬੇ ਨੇ ਬੜੀ ਨਿਰਦਇਤਾ ਨਾਲ ਉਨ੍ਹਾਂ ਨੂੰ ਕਤਲ ਕਰ ਦਿੱਤਾ। ਜਦੋਂ ਉਨ੍ਹਾਂ ਦੀ ਦਾਦੀ ਨੂੰ ਇਹ ਖ਼ਬਰ ਪੁੱਜੀ ਉਸ ਨੇ ਸਦਮੇ ਕਾਰਣ ਪ੍ਰਾਣ ਤਿਆਗ ਦਿੱਤੇ।

ਗੁਰੂ ਜੀ ਦਾ ਚਮਕੌਰ ਤੀਕ ਪਿਛਾ ਕੀਤਾ ਗਿਆ ਅਤੇ ਇਸ ਥਾਂ

ਨੂੰ ਘੇਰ ਲਿਆ ਗਿਆ। ਜੋ ਥਾਂ ਉਨ੍ਹਾਂ ਨੇ ਮਲੀ ਸੀ ਉਹ ਕਿਲ੍ਹੇ ਦੀ ਸ਼ਕਲ ਵਿਚ ਬਣੀ ਕਚੀ ਹਵੇਲੀ ਸੀ। ਉਥੇ ਚਾਲੀ ਸਿੱਖਾਂ ਦੇ ਇਕ ਸ਼ਰਧਾਲੂ ਦਸਤੇ ਨੇ ਹਜ਼ਾਰਾਂ ਵਿਰੁਧ ਜਾਨ ਦੀ ਬਾਜ਼ੀ ਲਾ ਕੇ ਲੜਾਈ ਕੀਤੀ। ਗੁਰੂ ਜੀ ਦੇ ਦੋਵੇਂ ਬਾਕੀ ਸਪੁੱਤਰ ਇਥੇ ਸ਼ਹੀਦ ਹੋ ਗਏ ਅਤੇ ਉਸ ਥਾਂ ਦੀ ਰੱਖਿਆ ਕਰਨ ਜੋਗੇ ਕੇਵਲ ਪੰਜ ਸਿੰਘ ਬਾਕੀ ਰਹਿ ਗਏ। ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਕੇ ਗੁਰੂ ਜੀ ਕਿਲ੍ਹੇ ਵਿਚੋਂ ਨਿਕਲ ਗਏ ਜੋ ਛੇਤੀ ਹੀ ਦੁਸ਼ਮਣ ਦੇ ਹੱਥ ਆ ਗਿਆ।

ਐਪਰ ਮੁਗ਼ਲ ਫੌਜਾਂ ਨੂੰ ਜਦੋਂ ਇਹ ਪਤਾ ਲਗਿਆ ਕਿ ਗੁਰੂ ਜੀ ਬਚ ਕੇ ਨਿਕਲ ਗਏ ਹਨ ਤਾਂ ਉਨ੍ਹਾਂ ਨੂੰ ਬੜੀ ਨਿਰਾਸਤਾ ਹੋਈ। ਉਨ੍ਹਾਂ ਨੂੰ ਢੂੰਢਣ ਲਈ ਸਿਪਾਹੀਆਂ ਦੇ ਛੋਟੇ ਛੋਟੇ ਦਸਤੇ ਸਭ ਪਾਸੇ ਘਲੇ ਗਏ। ਗੁਰੂ ਜੀ ਥਾਉਂ ਥਾਈਂ ਫਿਰਦੇ ਰਹੇ ਅਤੇ ਉਨ੍ਹਾਂ ਨੇ ਕਈ ਦਿਨ ਬਿਨਾਂ ਆਰਾਮ ਅਤੇ ਖ਼ੁਰਾਕ ਦੇ ਕੱਟੇ। ਉਹ ਮਾਲਵੇ ਦੇ ਇਲਾਕੇ ਵਿਚ ਪਹੁੰਚ ਗਏ ਜਿਥੇ ਕੁਝ ਮੁਸਲਮਾਨ ਮਿੱਤ੍ਰਾਂ ਨੇ ਉਨ੍ਹਾਂ ਨੂੰ ਪਨਾਹ ਦਿੱਤੀ। ਜਦੋਂ ਉਹ ਰਾਏ ਕਲ੍ਹੇ ਪਾਸ ਰਾਏਕੋਟ ਵਿਚ ਟਿਕੇ ਹੋਏ ਸਨ, ਉਨ੍ਹਾਂ ਨੂੰ ਸਰਹਿੰਦ ਵਿਚ ਆਪਣੇ ਦੋ ਬੱਚਿਆਂ ਦੇ ਕਤਲ ਕੀਤੇ ਜਾਣ ਦੀ ਖ਼ਬਰ ਮਿਲੀ। ਉਨ੍ਹਾਂ ਨੇ ਇਸ ਖ਼ਬਰ ਨੂੰ ਜ਼ਾਹਿਰਾ ਸ਼ਾਂਤੀ ਨਾਲ ਸੁਣਿਆ ਪਰ ਉਨ੍ਹਾਂ ਦੀਆਂ ਗਲ੍ਹਾਂ ਤੋਂ ਹੇਠਾਂ ਡਿਗਦਾ ਇਕ ਅਥਰੂ ਦਿਸਿਆ ਅਤੇ ਇਕ ਤੀਰ ਦੀ ਨੋਕ ਨਾਲ ਉਹ ਇਕ ਝਾੜੀ ਦੀ ਜੜ੍ਹ ਖੋਦਦੇ ਵੇਖੇ ਗਏ। ਛੇਤੀ ਹੀ ਉਨ੍ਹਾਂ ਨੇ ਨਜ਼ਰ ਉਤਾਂਹ ਚੁੱਕੀ ਅਤੇ ਆਖਿਆ, "ਨਹੀਂ, ਨਹੀਂ, ਉਹ ਮਰੇ ਨਹੀਂ। ਉਨ੍ਹਾਂ ਆਪਣੇ ਆਪ ਨੂੰ ਅਮਰ ਬਣਾ ਦਿੱਤਾ ਹੈ। ਇਹ ਬੇਰਹਿਮ ਸਰਕਾਰ ਹੈ ਜਿਸ ਦੀ ਜੜ੍ਹ ਪੁੱਟੀ ਜਾਏਗੀ।" ਇਹ ਕਹਿੰਦੇ ਹੋਏ ਉਨ੍ਹਾਂ ਨੇ ਝਾੜੀ ਨੂੰ ਪੁਟ ਕੇ ਦੂਰ ਵਗਾਹ ਮਾਰਿਆ।

ਫਿਰੋਜ਼ਪੁਰ ਦੇ ਇਲਾਕੇ ਵਿਚ ਉਨ੍ਹਾਂ ਨੇ ਇਕ ਵੇਰਾਂ ਫਿਰ ਆਪਣੀਆਂ ਫੌਜਾਂ ਇਕੱਠੀਆਂ ਕੀਤੀਆਂ ਅਤੇ ਪਿਛੇ ਪਏ ਵੈਰੀਆਂ ਦਾ ਟਾਕਰਾ ਕੀਤਾ। ਇਸ ਆਖ਼ਿਰੀ ਲੜਾਈ ਦੇ ਅਸਥਾਨ ਨੂੰ

ਮੁਕਤਸਰ ਅਰਥਾਤ ਮੁਕਤੀ ਦਾ ਤਲਾ ਆਖਦੇ ਹਨ। ਲੜਾਈ ਅਗੇ ਵਾਂਗ ਹੀ ਕਰੜੀ ਸੀ ਪਰ ਐਤਕੀਂ ਸ਼ਾਹੀ ਫੌਜ ਨੂੰ ਹਾਰ ਹੋਈ। ਗੁਰੂ ਜੀ ਤਲਵੰਡੀ ਸਾਬੋ ਪਹੁੰਚਣ ਯੋਗ ਹੋ ਗਏ ਜਿਸ ਦਾ ਨਾਮ ਹੁਣ ਦਮਦਮਾ ਸਾਹਿਬ ਅਰਥਾਤ ਸਾਹ ਲੈਣ ਦੀ ਥਾਂ ਹੈ। ਇਥੇ ਉਹ ਨੌਂ ਮਹੀਨੇ ਠਹਿਰੇ ਅਤੇ ਇਸ ਨੂੰ ਇਕ ਵਿਦਿਆ ਸਦਨ ਬਣਾ ਦਿੱਤਾ। ਇਥੇ ਉਨ੍ਹਾਂ ਨੇ ਆਪਣੇ ਪਿਤਾ ਦੀ ਬਾਣੀ ਵਿਚ ਦਰਜ ਕਰ ਕੇ ਗ੍ਰੰਥ ਸਾਹਿਬ ਨੂੰ ਅੰਤਿਮ ਰੂਪ ਦਿੱਤਾ।

ਰਾਹ ਵਿਚੋਂ ਉਨ੍ਹਾਂ ਨੇ ਔਰੰਗਜ਼ੇਬ ਨੂੰ ਇਕ ਫ਼ਾਰਸੀ ਵਿਚ ਲਿਖਿਆ ਖ਼ਤ ਘਲਿਆ। ਉਸ ਦਾ ਨਾਮ ਜ਼ਫਰਨਾਮਾ ਅਰਥਾਤ ਫ਼ਤਹ ਦਾ ਖ਼ਤ ਹੈ। ਇਸ ਵਿਚ ਉਨ੍ਹਾਂ ਨੇ ਬਾਦਸ਼ਾਹ ਨੂੰ, ਜੋ ਬਦਸਲੂਕੀ ਆਪਣੇ ਨਾਲ ਹੋਈ ਸੀ, ਉਸ ਦੀ ਯਾਦ ਕਰਾਈ ਅਤੇ ਉਸ ਨੂੰ ਆਖਿਆ, "ਭਾਵੇਂ ਮੇਰੇ ਬਹੁਤ ਸਾਰ ਸਿੱਖ ਮਾਰੇ ਗਏ ਹਨ, ਮੈਂ ਹਾਰਿਆ ਨਹੀਂ। ਥੋੜ੍ਹੇ ਜਿਹੇ ਚੰਗਾਰਿਆਂ ਨੂੰ ਬੁਝਾਣ ਦਾ ਕੀ ਲਾਭ, ਜੇ ਉਨ੍ਹਾਂ ਦੀ ਥਾਂ ਤੁਸੀਂ ਇਕ ਭਾਂਬੜ ਬਾਲ ਲਿਆ ਹੈ।" ਜੋ ਕੰਮ ਗੁਰੂ ਜੀ ਨੇ ਆਰੰਭ ਕੀਤਾ ਸੀ ਉਸ ਨੇ ਇਕ ਭਾਰੀ ਲਹਿਰ ਦਾ ਰੂਪ ਧਾਰ ਲਿਆ ਸੀ ਅਤੇ ਇਸ ਲਈ ਉਹ ਥੋੜ੍ਹੇ ਜਿਹੇ ਆਦਮੀਆਂ ਦੇ ਹਾਰ ਜਾਣ ਜਾਂ ਮਾਰੇ ਜਾਣ ਕਰਕੇ ਰੋਕੀ ਨਹੀਂ ਸੀ ਜਾ ਸਕਦੀ।

ਇਸ ਸੁਨੇਹੇ ਨਾਲ ਬੁੱਢੇ ਬਾਦਸ਼ਾਹ ਦਾ ਮਨ ਨਰਮ ਹੋ ਗਿਆ ਪ੍ਰਤੀਤ ਹੁੰਦਾ ਹੈ। ਉਸ ਨੇ ਗੁਰੂ ਜੀ ਨੂੰ ਉਸ ਪਾਸ ਆ ਕੇ ਮਿਲਣ ਦਾ ਸੱਦਾ ਭਜਿਆ। ਪਰੰਤੂ ਮੁਲਾਕਾਤ ਹੋਣ ਤੋਂ ਪਹਿਲਾਂ ਹੀ ਸੰਨ 1707 ਵਿਚ ਔਰੰਗਜ਼ੇਬ ਮਰ ਗਿਆ ਅਤੇ ਬਹਾਦਰ ਸ਼ਾਹ ਬਾਦਸ਼ਾਹ ਬਣ ਗਿਆ।

ਨਵੇਂ ਬਾਦਸ਼ਾਹ ਦਾ ਰਵਈਆ ਗੁਰੂ ਜੀ ਵੱਲ ਮਿੱਤ੍ਰਾਨਾ ਸੀ ਕਿਉਂ ਜੁ ਗੁਰੂ ਜੀ ਨੇ ਤਖ਼ਤ ਪ੍ਰਾਪਤ ਕਰਨ ਵਿਚ ਉਸ ਦੀ ਸਹਾਇਤਾ ਕੀਤੀ ਸੀ। ਗੁਰੂ ਜੀ ਬਾਦਸ਼ਾਹ ਨਾਲ ਨੰਦੇੜ ਤੀਕ, ਜੋ ਗੋਦਾਵਰੀ ਦੇ ਕਿਨਾਰੇ ਆਬਾਦ ਹੈ, ਦੱਖਣ ਵੱਲ ਗਏ। ਇਥੇ ਜਦੋਂ ਉਹ ਇਕ ਸ਼ਾਮ ਨੂੰ

ਇਕੱਲੇ ਆਰਾਮ ਕਰ ਰਹੇ ਸਨ, ਨਵਾਬ ਸਰਹਿੰਦ ਦੇ ਇਕ ਗੁਪਤ ਦੂਤ ਨੇ ਉਨ੍ਹਾਂ ਦੇ ਪੇਟ ਵਿਚ ਖੰਜਰ ਘੋਂਪ ਦਿੱਤਾ ਅਤੇ ਥੋੜ੍ਹੇ ਦਿਨਾਂ ਮਗਰੋਂ ਸੰਨ 1708 ਵਿਚ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ।

ਆਪਣੇ ਜੋਤੀ ਜੋਤ ਸਮਾ ਜਾਣ ਤੋਂ ਪਹਿਲੋਂ ਉਨ੍ਹਾਂ ਨੇ ਸਿੱਖਾਂ ਨੂੰ ਸਦਿਆ ਅਤੇ ਆਖਿਆ, "ਗੁਰੂਆਂ ਦਾ ਕੰਮ ਪੂਰਾ ਹੋ ਗਿਆ ਹੈ। ਉਨ੍ਹਾਂ ਦੀ ਰੂਹ ਗੁਰੂ ਗ੍ਰੰਥ ਸਾਹਿਬ ਅਤੇ ਖ਼ਾਲਸੇ ਵਿਚ ਵਸੇਗੀ। ਜਿਥੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਜ ਸਿੱਖ ਇਕੱਠੇ ਹੋਣਗੇ, ਉਥੇ ਗੁਰੂ ਮੌਜੂਦ ਹੋਵੇਗਾ।'

12

# ਸਿੱਖ ਬਾਬੇ ਬੰਦੇ ਦੀ ਤਾਕਤ ਵਿਚ

ਗੁਰੂ ਗੋਬਿੰਦ ਸਿੰਘ ਜੀ ਜਦੋਂ ਨੰਦੇੜ ਸਨ ਉਹ ਇਕ ਬੈਰਾਗੀ ਸਾਧੂ ਮਾਧੋ ਦਾਸ ਨੂੰ ਮਿਲੇ। ਗੁਰੂ ਜੀ ਦੇ ਪੁਛਣ ਤੇ "ਤੂੰ ਕੌਣ ਹੈਂ" ਉਸ ਨੇ ਉੱਤਰ ਦਿੱਤਾ "ਮੈਂ ਤੁਹਾਡਾ ਬੰਦਾ ਅਰਥਾਤ ਗ਼ੁਲਾਮ ਹਾਂ"। ਉਸ ਵਕਤ ਤੋਂ ਉਸ ਦਾ ਨਾਮ ਬੰਦਾ ਪੈ ਗਿਆ। ਗੁਰੂ ਜੀ ਨੇ ਉਸ ਨੂੰ ਸਿੱਖ ਬਣਾਇਆ ਅਤੇ ਸਰਹਿੰਦ ਦੇ ਨਵਾਬ ਨਾਲ ਜੰਗ ਜਾਰੀ ਰਖਣ ਲਈ ਪੰਜਾਬ ਭੇਜਿਆ।

ਨਿਖੜਨ ਵੇਲੇ ਬੰਦੇ ਨੂੰ ਉਨ੍ਹਾਂ ਨੇ ਇਹ ਸ਼ਬਦ ਕਹੇ, "ਪਵਿੱਤਰਤਾ ਕਾਇਮ ਰਖਣੀ ਅਤੇ ਦੂਜੇ ਦੀ ਵਹੁਟੀ ਨੂੰ ਨਾ ਹੱਥ ਲਾਉਣਾ। ਸੱਚਾ ਅਤੇ ਨਿਰਮਾਣ ਰਹਿਣਾ ਅਤੇ ਕਦੇ ਆਪਣੇ ਆਪ ਨੂੰ ਗੁਰੂ ਨਾ ਅਖਵਾਣਾ। ਖ਼ਾਲਸਾ ਭਵਿੱਖ ਦਾ ਗੁਰੂ ਹੈ, ਉਸ ਦਾ ਦਾਸ ਬਣ ਕੇ ਰਹਿਣਾ। ਜਿਹੜੇ ਪੰਜ ਸਿੱਖ ਮੈਂ ਨਾਲ ਘਲ ਰਿਹਾ ਹਾਂ, ਸਦਾ ਉਨ੍ਹਾਂ ਦੀ ਸਲਾਹ ਪੁਰ ਟੁਰਨਾ"।

ਬਾਬਾ ਬੰਦਾ ਝਟਪਟ ਉੱਤਰ ਵੱਲ ਤੁਰ ਪਿਆ ਅਤੇ ਗੁਰੂ ਜੀ ਦੇ ਨਾਮ ਤੇ ਸਿੱਖਾਂ ਨੂੰ ਆਪਣੇ ਨਾਲ ਰਲਣ ਲਈ ਆਖਿਆ। ਉਸ ਨੇ ਉਨ੍ਹਾਂ ਨੂੰ ਕਿਹਾ, "ਮੈਂ ਨਵਾਬ ਸਰਹਿੰਦ ਨੂੰ, ਜਿਸ ਨੇ ਗੁਰੂ ਜੀ ਦੇ ਪੁੱਤਰਾਂ ਨੂੰ ਕਤਲ ਕੀਤਾ ਹੈ, ਸਜ਼ਾ ਦਿਆਂਗਾ। ਮੈਂ ਪਹਾੜੀ ਰਾਜਿਆਂ ਨੂੰ ਵੀ, ਜਿਨ੍ਹਾਂ ਗੁਰੂ ਜੀ ਨਾਲ ਭੈੜਾ ਵਰਤਾਰਾ ਕੀਤਾ ਹੈ, ਦੰਡ ਦਿਆਂਗਾ।" ਜਦੋਂ 'ਸਿੱਖਾਂ ਨੇ ਇਹ ਸੁਣਿਆ, ਉਹ ਭਾਰੀ ਗਿਣਤੀ ਵਿਚ ਉਸ ਦੇ ਨਾਲ ਹੋ ਗਏ।

ਬੰਦਾ ਦੱਖਣੋਂ ਲੰਘ ਕੇ ਰਾਹ ਵਿਚ ਦੁਸ਼ਮਣ ਦੇ ਸ਼ਹਿਰਾਂ ਨੂੰ ਸੋਧਦਾ ਹੋਇਆ ਸਮਾਣੇ ਪੁਜਾ, ਜੋ ਜਲਾਲੁ-ਦੀਨ ਦੀ ਜਨਮ-ਭੂਮੀ ਸੀ। ਇਹ ਮੁਸਲਮਾਨ ਗੁਰੂ ਤੇਗ ਬਹਾਦਰ ਨੂੰ ਕਤਲ ਕਰਨ ਲਈ ਵਰਤਿਆ ਗਿਆ ਸੀ। ਉਸ ਨੇ ਉਸ ਦੀ ਧੂੜ ਉਡਾ ਦਿੱਤੀ ਅਤੇ ਤਬਾਹ ਕਰ ਦਿੱਤਾ।

ਕਪੂਰੀ, ਸਾਢੌਰਾ ਅਤੇ ਹੋਰ ਥਾਵਾਂ ਨਾਲ ਉਹੋ ਜਿਹਾ ਸਲੂਕ ਕਰ ਕੇ ਉਹ ਸਰਹਿੰਦ ਅਪੜਿਆ। ਇਹ ਉਹ ਥਾਂ ਸੀ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਬੱਚੇ ਜੀਂਦੇ ਕੰਧਾਂ ਵਿਚ ਚਿਣੇ ਗਏ ਸਨ। ਇਸ ਲਈ ਹਰ ਇਕ ਦਾ ਖ਼ੂਨ ਇਥੇ ਲੜਾਈ ਵਿਚ ਸ਼ਾਮਿਲ ਹੋਣ ਲਈ ਉਬਲ ਰਿਹਾ ਸੀ। ਜਦੋਂ ਉਹ ਸ਼ਹਿਰ ਦੇ ਨੇੜੇ ਅਪੜੇ, ਸੂਬੇਦਾਰ ਵਜ਼ੀਰ ਖ਼ਾਨ ਇਕ ਵੱਡੀ ਫ਼ੌਜ ਲੈ ਕੇ ਉਨ੍ਹਾਂ ਨੂੰ ਅੱਗੋਂ ਆ ਮਿਲਿਆ। ਉਸ ਪਾਸ ਹਾਥੀ ਅਤੇ ਤੋਪਾਂ ਸਨ। ਇਸ ਦੇ ਵਿਰੁਧ ਬੰਦੇ ਪਾਸ ਕੋਈ ਅਜਿਹਾ ਸਾਮਾਨ ਨਹੀਂ ਸੀ। ਉਸ ਪਾਸ ਘੋੜੇ ਵੀ ਕਾਫ਼ੀ ਨਹੀਂ ਸਨ। ਪਰੰਤੂ ਸਿੱਖ ਬਦਲਾ ਲੈਣ ਦੀ ਇਛਿਆ ਨਾਲ ਉਪਜੀ ਬਹਾਦਰੀ ਨਾਲ ਲੜੇ ਅਤੇ ਉਹ ਜਿੱਤ ਗਏ। ਵਜ਼ੀਰ ਖ਼ਾਨ ਮਾਰਿਆ ਗਿਆ। ਸਿੱਖਾਂ ਨੇ ਸ਼ਹਿਰ ਵਿਚ ਵੜ ਕੇ ਉਸ ਨੂੰ ਲੁਟ ਲਿਆ ਅਤੇ ਸਾੜ ਦਿੱਤਾ।

ਬੰਦੇ ਦੀ ਇਸ ਕਾਮਯਾਬੀ ਨੇ ਉਸ ਨੂੰ ਬਹੁਤ ਹਰਮਨ ਪਿਆਰਾ ਬਣਾ ਦਿੱਤਾ ਅਤੇ ਭਾਰੀ ਗਿਣਤੀ ਵਿਚ ਲੋਕ ਉਸ ਦੀ ਫ਼ੌਜ ਵਿਚ ਭਰਤੀ ਹੋ ਗਏ। ਮਾਝੇ ਅਤੇ ਮਾਲਵੇ ਦੇ ਸਿੱਖਾਂ ਨੇ ਕਾਫ਼ੀ ਦਲੇਰੀ ਵਿਖਾਈ ਅਤੇ ਉਹ ਆਪਣੇ ਨਿਰਦਈ ਹਾਕਮਾਂ ਵਿਰੁਧ ਉਠ ਖੜੋਤੇ। ਲਾਹੌਰ ਤੋਂ ਲੈ ਕੇ ਪਾਨੀਪਤ ਤੀਕ ਬੰਦੇ ਦਾ ਨਾਂ ਇਕ ਹਊਆ ਬਣ ਗਿਆ।

ਮੁਗ਼ਲਾਂ ਪਾਸੋਂ ਬਦਲਾ ਲੈਣ ਮਗਰੋਂ ਬੰਦੇ ਨੇ ਆਪਣੀਆਂ ਫ਼ੌਜਾਂ ਪਹਾੜੀ ਰਾਜਿਆਂ ਵਿਰੁਧ ਠੇਲ੍ਹ ਦਿੱਤੀਆਂ। ਉਸ ਨੇ ਉਨ੍ਹਾਂ ਨੂੰ ਸਜ਼ਾ ਦਿੱਤੀ ਉਨ੍ਹਾਂ ਨੂੰ ਨਜ਼ਰਾਨਾ ਦੇਣ ਲਈ ਮਜਬੂਰ ਕੀਤਾ।

ਆਪਣੀਆਂ ਫ਼ੌਜਾਂ ਦੀ ਹਾਰ ਦੀ ਖ਼ਬਰ ਸੁਣ ਕੇ ਬਹਾਦਰ ਸ਼ਾਹ ਨੇ ਦੱਖਣ ਛੱਡ ਕੇ ਸਿੱਖਾਂ ਵਿਰੁਧ ਉਤਰ ਵੱਲ ਚਾਲੇ ਪਾ ਦਿੱਤੇ। ਉਸ ਨੇ ਉਨ੍ਹਾਂ ਨੂੰ ਸਰਹਿੰਦ ਅਤੇ ਉਸ ਦੇ ਆਸ ਪਾਸ ਦੇ ਇਲਾਕੇ ਵਿਚੋਂ ਕੱਢ ਦਿੱਤਾ ਅਤੇ ਬੰਦੇ ਨੂੰ ਪਹਾੜਾਂ ਵੱਲ ਧੱਕ ਦਿੱਤਾ। ਫਿਰ ਉਹ ਲਾਹੌਰ ਚਲਾ ਗਿਆ ਅਤੇ ਉਥੇ ਸੰਨ 1712 ਵਿਚ ਪ੍ਰਾਣ ਤਿਆਗ ਦਿੱਤੇ। ਦੇਸ਼ ਵਿਚ ਫਿਰ ਬਹੁਤ ਗੜਬੜ ਮਚ ਗਈ।

ਬੰਦੇ ਨੇ ਇਸ ਮੌਕੇ ਦਾ ਲਾਭ ਉਠਾਇਆ ਅਤੇ ਪਹਾੜਾਂ ਤੋਂ ਬਹੁਤ ਸਾਰੇ ਹਮਲੇ ਕੀਤੇ। ਸੰਨ 1715 ਦੇ ਆਰੰਭ ਵਿਚ ਕਲਾਨੌਰ ਅਤੇ ਬਟਾਲੇ ਪੁਰ ਜਾ ਪਿਆ। ਨਵੇਂ ਬਾਦਸ਼ਾਹ ਫ਼ਰੁੱਖ਼ਸੀਅਰ ਨੇ ਲਾਹੌਰ ਦੇ ਸੂਬੇ ਨੂੰ ਬੰਦੇ ਦੀ ਤਾਕਤ ਖ਼ਤਮ ਕਰਨ ਲਈ ਹੁਕਮ ਭੇਜਿਆ। ਪੰਜਾਬ ਦੀਆਂ ਸਾਰੀਆਂ ਫ਼ੌਜਾਂ ਉਸ ਦੇ ਵਿਰੁਧ ਘੱਲੀਆਂ ਗਈਆਂ। ਇਕ ਥਾਂ ਤੋਂ ਦੂਜੀ ਥਾਂ ਉਸ ਦਾ ਪਿੱਛਾ ਕੀਤਾ ਗਿਆ। ਅੰਤ ਉਹ ਗੁਰਦਾਸ ਨੰਗਲ ਵਿਚ ਪਨਾਹ ਲੈਣ ਲਈ ਮਜਬੂਰ ਹੋਇਆ। ਇਥੇ, ਲੰਮੇ ਘੇਰੇ ਤੋਂ ਬਾਅਦ, ਉਸ ਨੇ ਆਪਣੇ ਆਪ ਨੂੰ ਦੁਸ਼ਮਣਾਂ ਦੇ ਹਵਾਲੇ ਕਰ ਦਿੱਤਾ।

ਕਿਲ੍ਹੇ ਵਿਚਲੇ ਬਹੁਤ ਸਿੱਖ ਉਥੇ ਹੀ ਮਾਰੇ ਗਏ। ਬੰਦੇ ਨੂੰ ਸਣੇ ਉਸ ਦੇ ਲਗਪਗ ਅਠ ਸੌ ਅਨੁਯਾਈਆਂ ਦੇ, ਦਿੱਲੀ ਘਲਿਆ ਗਿਆ ਜਿਥੇ ਉਨ੍ਹਾਂ ਨੂੰ ਹਰ ਰੋਜ਼ ਸੌ ਸੌ ਦੀਆਂ ਟੋਲੀਆਂ ਵਿਚ ਕਤਲ ਕੀਤਾ ਗਿਆ, ਪਰੰਤੂ ਉਨ੍ਹਾਂ ਵਿਚੋਂ ਇਕ ਨੇ ਵੀ ਇਸਲਾਮ ਕਬੂਲ ਕਰ ਕੇ ਜਾਨ ਬਚਾਣ ਦਾ ਯਤਨ ਨਾ ਕੀਤਾ। ਖ਼ੁਦ ਬੰਦੇ ਨੂੰ ਸਭ ਤੋਂ ਪਿਛੋਂ ਕਤਲ ਕੀਤਾ ਗਿਆ। ਅੱਗ ਵਿਚ ਲਾਲ ਹੋਏ ਗਰਮ ਜੰਬੂਰਾਂ ਨਾਲ ਉਸ ਦੇ ਪਿੰਡੇ ਤੋਂ ਮਾਸ ਉਚੇੜਿਆ ਗਿਆ ਅਤੇ ਅਜਿਹੇ ਦੁੱਖਾਂ ਵਿਚਕਾਰ ਉਸ ਨੇ ਆਪਣੀ ਜਾਨ ਦੇ ਦਿੱਤੀ। ਇਹ ਸਭ ਕੁਝ ਉਸ ਨੇ ਇਕ ਸੂਰਬੀਰ ਵਾਂਗ ਝਲਿਆ।

# ਸਿੱਖਾਂ ਤਾਕਤ ਪ੍ਰਾਪਤ ਕਰ ਲਈ

ਸਾਰੇ ਸਿੱਖਾਂ ਵਿਰੁਧ ਇਕ ਆਮ ਹੁਕਮ ਘਲਿਆ ਗਿਆ। ਉਨ੍ਹਾਂ ਦਾ ਜੰਗਲੀ ਜਾਨਵਰਾਂ ਵਾਂਗ ਸ਼ਿਕਾਰ ਹੋਣ ਲੱਗਾ। ਕੋਈ ਆਦਮੀ ਜੋ ਇਕ ਸਿੱਖ ਨੂੰ ਮਾਰ ਦੇਵੇ, ਉਹ ਲਾਹੌਰ ਦੇ ਸੂਬੇਦਾਰ ਪਾਸੋਂ ਇਨਾਮ ਪ੍ਰਾਪਤ ਕਰ ਸਕਦਾ ਸੀ। ਇਸ ਤਰ੍ਹਾਂ ਬਹੁਤ ਸਿੱਖ ਮਾਰੇ ਗਏ। ਜੋ ਬਚੇ ਉਹ ਪਹਾੜਾਂ ਅਤੇ ਜੰਗਲਾਂ ਵਿਚ ਦਿਨ ਗੁਜ਼ਾਰਨ ਲੱਗੇ।

ਲੋਕ ਸਿੱਖ ਬਣਨੋਂ ਡਰਦੇ ਸਨ, ਕਿਉਂ ਜੋ ਕੇਸ ਰਖਣਾ ਅਤੇ ਅੰਮ੍ਰਿਤ ਛਕਣਾ ਮੌਤ ਨੂੰ ਸਦਾ ਦੇਣਾ ਸੀ। ਜਿਹੜੇ ਸਿੱਖ ਧਰਮ ਵਿਚ ਨਿਸ਼ਚਾ ਰਖਦੇ ਸਨ, ਪਰ ਮੌਤ ਕਬੂਲ ਕਰਨ ਨੂੰ ਤਿਆਰ ਨਹੀਂ ਸਨ, ਉਹ ਸਿੱਖ ਧਰਮ ਦੇ ਕਿਸੇ ਚਿੰਨ੍ਹ ਤੋਂ ਬਿਨਾਂ ਹੀ ਵਿਚਰਨ ਲੱਗੇ। ਉਨ੍ਹਾਂ ਦਾ ਨਾਮ ਸਹਿਜਧਾਰੀ ਰਖਿਆ ਗਿਆ।

ਐਪਰ ਬਹੁਤ ਸਿੱਖ ਆਪਣੇ ਧਰਮ ਉਤੋਂ ਜਾਨਾਂ ਵਾਰਨ ਤੋਂ ਨਹੀਂ ਸਨ ਡਰਦੇ। ਉਹ ਬਹਾਦਰੀ ਨਾਲ ਆਪਣੇ ਨਿਸ਼ਚੇ ਪਰ ਕਾਇਮ ਰਹੇ ਅਤੇ ਕਦੀ ਮੈਦਾਨਾਂ ਵਿਚ ਆਪਣੇ ਪਵਿੱਤਰ ਅਸਥਾਨਾਂ ਦੀ ਯਾਤਰਾ ਲਈ ਆ ਜਾਂਦੇ। ਅਜਿਹਾ ਕਰਨ ਵਿਚ ਉਹ ਮਾਰੇ ਜਾਂਦੇ। ਬਦਲਾ ਲੈਣ ਲਈ ਉਹ ਸਰਕਾਰੀ ਖ਼ਜ਼ਾਨਾ ਲਈ ਜਾਂਦੇ ਟੋਲਿਆਂ ਪਰ ਹੱਲਾ ਬੋਲ ਦਿੰਦੇ ਅਤੇ ਉਨ੍ਹਾਂ ਪਾਸੋਂ ਸਾਰੀ ਨਕਦੀ ਖੋਹ ਲੈਂਦੇ।

ਹੌਲੀ ਹੌਲੀ ਉਹ ਤਾਕਤ ਫੜ ਗਏ ਅਤੇ ਮੁਗਲਾਂ ਦੀ ਤਾਕਤ ਕਮਜ਼ੋਰ ਹੋ ਗਈ। ਮੁਗਲ ਸ਼ਕਤੀ ਜੋ ਕੁਝ ਬਾਕੀ ਰਹਿ ਗਈ ਸੀ ਉਸ

ਨੂੰ ਨਾਦਰਸ਼ਾਹ ਅਤੇ ਅਬਦਾਲੀ ਦੇ ਹੱਲਿਆਂ ਨੇ ਤਬਾਹ ਕਰ ਦਿੱਤਾ। ਉਨ੍ਹਾਂ ਵਿਚ ਸਿੱਖ ਤਕੜੇ ਹੋ ਗਏ।

ਲਾਹੌਰ ਦੇ ਹਾਕਮ ਮੀਰ ਮੰਨੂੰ ਨੇ ਸਿੱਖਾਂ ਦਾ ਸਰਬਨਾਸ਼ ਕਰਨ ਲਈ ਵੱਧ ਤੋਂ ਵੱਧ ਯਤਨ ਕੀਤਾ। ਸੈਂਕੜੇ ਸਿੱਖਾਂ ਨੂੰ ਲਾਹੌਰ ਲਿਆ ਕੇ, ਦਿੱਲੀ ਦਰਵਾਜ਼ੇ ਦੇ ਬਾਹਰ ਕਤਲ ਕਰ ਦਿੰਦੇ। ਸਿੱਖਾਂ ਦਾ ਕਰੋਧ ਇਸ ਨਾਲ ਹੋਰ ਵਧਦਾ ਗਿਆ ਅਤੇ ਉਨ੍ਹਾਂ ਨੇ ਨਿਰਦਈ ਹਾਕਮਾਂ ਤੋਂ ਕਿਸੇ ਵੀ ਕੀਮਤ ਤੇ ਛੁਟਕਾਰਾ ਪਾਉਣ ਦਾ ਪ੍ਰਣ ਕਰ ਲਿਆ। ਉਹ ਗਾਉਂਦੇ ਸਨ :

"ਮੰਨੂ ਅਸਾਡੀ ਦਾਤਰੀ ਅਸੀਂ ਮੰਨੂ ਦੇ ਸੋਇ।
ਜਿਉਂ ਜਿਉਂ ਸਾਨੂੰ ਵਢਦਾ ਅਸੀਂ ਦੂਣ ਸਵਾਏ ਹੋਇ।"

ਉਨ੍ਹਾਂ ਦਾ ਕਰੋਧ ਹੱਦ ਦਰਜੇ ਤੀਕ ਅਪੜ ਗਿਆ। ਜਦੋਂ ਸੰਨ 1757 ਵਿਚ ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਨੂੰ ਢਾਹ ਢੇਰੀ ਕਰ ਦਿੱਤਾ ਅਤੇ ਸਰੋਵਰ ਵਿਚ ਮਿੱਟੀ ਭਰਵਾ ਦਿੱਤੀ। ਸਾਰੇ ਸਿੱਖ ਦੋ ਲਾਇਕ ਸਰਦਾਰਾਂ ਦੀ ਕਮਾਨ ਵਿਚ, ਜਿਨ੍ਹਾਂ ਦੋਨਾਂ ਦੇ ਨਾਮ ਜੱਸਾ ਸਿੰਘ ਸਨ, ਇਕੱਠੇ ਹੋ ਗਏ ਅਤੇ ਵੈਰੀ ਨੂੰ ਭਾਂਜ ਦੇ ਦਿੱਤੀ ਅਤੇ ਨਵਾਬ ਅਦੀਨਾ ਬੇਗ ਵੱਲੋਂ ਸੱਦੇ ਹੋਏ ਮਰਾਠਿਆਂ ਦੀ ਸਹਾਇਤਾ ਨਾਲ ਵੈਰੀ ਨੂੰ ਲਾਹੌਰੋਂ ਕੱਢ ਕੇ ਸ਼ਹਿਰ ਉਪਰ ਕਬਜ਼ਾ ਕਰ ਲਿਆ। ਉਨ੍ਹਾਂ ਨੇ ਦਰਬਾਰ ਸਾਹਿਬ ਦੀ ਵੀ ਮੁੜ ਮੁਰੰਮਤ ਕਰ ਲਈ—ਜੱਸਾ ਸਿੰਘ ਆਹਲੂਵਾਲੀਏ ਨੇ ਖ਼ਾਲਸਾ ਰਾਜ ਦਾ ਹੋਕਾ ਦੇ ਦਿੱਤਾ ਅਤੇ ਖ਼ਾਲਸੇ ਦਾ ਸਿੱਕਾ ਚਲਾਇਆ। ਅਹਿਮਦ ਸ਼ਾਹ ਅਬਦਾਲੀ ਸੰਨ 1759 ਵਿਚ ਮੁੜ ਆਇਆ ਅਤੇ ਸੰਨ 1761 ਵਿਚ ਪਾਨੀਪਤ ਦੀ ਲੜਾਈ ਵਿਚ ਉਸ ਨੇ ਮਰਾਠਿਆਂ ਨੂੰ ਹਰਾ ਦਿੱਤਾ। ਜਿਵੇਂ ਹੀ ਅਬਦਾਲੀ ਵਾਪਿਸ ਗਿਆ, ਸਿੱਖ ਜੋਸ਼ ਵਿਚ ਆ ਗਏ ਅਤੇ ਆਪਣੇ ਪਿੰਡਾਂ ਨੂੰ ਕਿਲ੍ਹਾ-ਬੰਦ ਕਰਨਾ ਆਰੰਭ ਦਿੱਤਾ। ਕਈ ਵਾਰ ਉਨ੍ਹਾਂ ਨੇ ਮੁਸਲਮਾਨ ਫ਼ੌਜਾਂ ਨੂੰ ਸ਼ਿਕਸਤ ਦਿੱਤੀ ਅਤੇ ਅਬਦਾਲੀ ਨੂੰ ਮਜਬੂਰ ਹੋ

ਕੇ ਮੁੜਨਾ ਪਿਆ। ਸਿੱਖ ਸਤਲੁਜ ਤੋਂ ਪਾਰ ਪਿੱਛੇ ਹਟ ਗਏ ਪਰ ਅਹਿਮਦ ਸ਼ਾਹ ਉਨ੍ਹਾਂ ਤੋਂ ਤੇਜ਼ ਨਿਕਲਿਆ। ਲੁਧਿਆਣੇ ਦੇ ਨੇੜੇ ਉਸ ਨੇ ਉਨ੍ਹਾਂ ਨੂੰ ਬੜੀ ਭਾਰੀ ਸ਼ਿਕਸਤ ਦਿੱਤੀ ਅਤੇ ਕੋਈ 30,000 ਸਿੱਖ ਮਾਰੇ ਗਏ। ਮੁੜਦੀ ਵੇਰ ਉਸ ਨੇ ਅੰਮ੍ਰਿਤਸਰ ਦੇ ਮੰਦਰ ਨੂੰ ਬਾਰੂਦ ਨਾਲ ਉਡਾ ਦਿੱਤਾ ਅਤੇ ਸਰੋਵਰ ਵਿਚ ਮਿੱਟੀ ਭਰ ਦਿੱਤੀ।

ਇਹ ਘਟਨਾ ਸਿੱਖਾਂ ਲਈ ਹੱਦੋਂ ਵੱਧ ਦੁਖਦਾਈ ਸੀ। ਜਿਵੇਂ ਹੀ ਸੰਨ 1762 ਵਿਚ ਅਬਦਾਲੀ ਆਪਣੇ ਦੇਸ਼ ਨੂੰ ਮੁੜਿਆ ਉਹ ਫਿਰ ਬਾਹਰ ਨਿਕਲ ਆਏ ਅਤੇ ਸਾਰੇ ਪੰਜਾਬ ਪੁਰ ਛਾ ਗਏ। ਉਨ੍ਹਾਂ ਨੇ ਸਰਹਿੰਦ ਦੀਆਂ ਮੁਸਲਮਾਨ ਫ਼ੌਜਾਂ ਨੂੰ ਹਰਾ ਕੇ ਸਤਲੁਜ ਅਤੇ ਜਮਨਾ ਦੇ ਵਿਚਕਾਰਲੇ ਇਲਾਕੇ ਪੁਰ ਕਬਜ਼ਾ ਕਰ ਲਿਆ। ਫਿਰ ਲਾਹੌਰ ਦੇ ਹਾਕਮ ਕਾਬਲੀ ਮੱਲ ਨੂੰ ਕੱਢ ਦਿੱਤਾ ਅਤੇ ਸਤਲੁਜ ਅਤੇ ਜਿਹਲਮ ਦੇ ਵਿਚਕਾਰਲੇ ਇਲਾਕੇ ਪੁਰ ਕਾਬਜ਼ ਹੋ ਗਏ। ਥੋੜ੍ਹੇ ਚਿਰ ਵਿਚ ਉਹ ਅਟਕ ਤੀਕ ਅੱਗੇ ਵਧ ਗਏ।

ਇਹ ਸਾਰੀ ਧਰਤੀ ਸਾਰੇ ਸਿੱਖਾਂ ਦੀ, ਜਿਸ ਨੂੰ ਸਰਬਤ ਖ਼ਾਲਸਾ ਆਖਦੇ ਸਨ, ਸਾਂਝੀ ਮਲਕੀਅਤ ਸੀ।

ਖ਼ਾਲਸੇ ਨੂੰ ਇਕੋ ਜਿਹੇ ਬਰਾਬਰ ਦਰਜੇ ਦੇ ਬਾਰਾਂ ਭਾਗਾਂ ਵਿਚ ਵੰਡਿਆ ਗਿਆ, ਜਿਨ੍ਹਾਂ ਨੂੰ ਬਾਰਾਂ ਮਿਸਲਾਂ ਆਖਦੇ ਸਨ। ਹਰ ਇਕ ਮਿਸਲ ਇਕ ਮੁੱਖੀਏ ਦੇ, ਜਿਸ ਨੂੰ ਸਰਦਾਰ ਆਖਿਆ ਜਾਂਦਾ ਸੀ, ਮਾਤਹਤ ਸੀ। ਇਸ ਨੂੰ ਅਕਸਰ ਉਸ ਦੇ ਸੰਗੀ ਚੁਣਦੇ ਸਨ। ਉਹ ਬਾਹਰਲੀ ਨਿਗਰਾਨੀ ਤੋਂ ਆਜ਼ਾਦ ਸੀ ਪਰ ਜਦੋਂ ਕੋਈ ਸਾਂਝਾ ਵੈਰੀ ਉਨ੍ਹਾਂ ਦੇ ਇਲਾਕੇ ਪੁਰ ਹਮਲਾ ਕਰਦਾ ਸੀ ਇਹ ਸਰਦਾਰ ਇਕੱਠੇ ਹੋ ਕੇ ਲੜਦੇ ਸਨ। ਉਹ ਅੰਮ੍ਰਿਤਸਰ ਅਕਾਲ ਤਖ਼ਤ ਪੁਰ ਇਕੱਤ੍ਰਿਤ ਹੋ ਕੇ ਸਾਂਝੇ ਕਦਮ ਲਈ ਫ਼ੈਸਲਾ ਕਰਦੇ ਸਨ। ਬਦਕਿਸਮਤੀ ਨਾਲ ਜਦੋਂ ਕਿਸੇ ਦੁਸ਼ਮਣ ਦਾ ਖ਼ਤਰਾ ਨਹੀਂ ਸੀ ਹੁੰਦਾ ਉਹ ਆਪੋ ਵਿਚ ਲੜਨ ਲਗ ਪੈਂਦੇ।

ਛੇ ਮਿਸਲਾਂ ਮਾਝੇ ਅਤੇ ਛੇ ਮਾਲਵੇ ਦੇ ਇਲਾਕੇ ਵਿਚ ਸਨ। ਮਾਝੇ

ਵਿਚ ਸਭ ਤੋਂ ਵੱਡੀਆਂ ਮਿਸਲਾਂ ਭੰਗੀਆਂ, ਕਨ੍ਹਈਆਂ, ਰਾਮਗੜ੍ਹੀਆਂ ਅਤੇ ਸ਼ੁਕਰਚਕੀਆਂ ਦੀਆਂ ਸਨ। ਤਾਕਤ ਵਿਚ ਮੋਹਰੀ ਹੋਣ ਲਈ ਉਨ੍ਹਾਂ ਨੇ ਆਪੋ ਵਿਚ ਲੜਨਾ ਆਰੰਭ ਦਿੱਤਾ। ਅੰਤ ਸ਼ੁਕਰਚਕੀਆਂ ਮਿਸਲ ਦੂਜੀਆਂ ਨੂੰ ਫ਼ਤਿਹ ਕਰਨ ਵਿਚ ਕਾਮਯਾਬ ਹੋ ਗਈ ਅਤੇ ਉਨ੍ਹਾਂ ਦੇ ਇਲਾਕੇ ਲੈ ਲਏ। ਇਸ ਮਿਸਲ ਦਾ ਸਭ ਤੋਂ ਵੱਡਾ ਆਗੂ ਰਣਜੀਤ ਸਿੰਘ ਸੀ।

# ਮਹਾਰਾਜਾ ਰਣਜੀਤ ਸਿੰਘ

ਮਹਾਰਾਜਾ ਰਣਜੀਤ ਸਿੰਘ ਨੇ 13 ਨਵੰਬਰ, 1780 ਨੂੰ ਗੁਜਰਾਂ-ਵਾਲੇ ਜਨਮ ਲਿਆ ਸੀ। ਪਹਿਲੀ ਉਮਰੇ ਉਸ ਨੂੰ ਸੀਤਲਾ ਬੁਰੀ ਤਰ੍ਹਾਂ ਨਿਕਲੀ, ਜਿਸ ਕਾਰਣ ਉਸ ਦੇ ਚਿਹਰੇ ਪੁਰ ਦਾਗ ਪੈ ਗਏ ਅਤੇ ਉਸ ਦੀ ਖੱਬੀ ਅੱਖ ਵੀ ਮਾਰੀ ਗਈ। ਪਰੰਤੂ ਛੇਤੀ ਹੀ ਉਸ ਦੀ ਸਿਹਤ ਠੀਕ ਹੋ ਗਈ ਅਤੇ ਉਹ ਇਕ ਤਕੜਾ ਅਤੇ ਬਹਾਦਰ ਜਵਾਨ ਨਿਕਲਿਆ।

ਉਸ ਦਾ ਪਿਤਾ ਸਰਦਾਰ ਮਹਾਂ ਸਿੰਘ ਸਦਾ ਆਪਣੇ ਪੁੱਤਰ ਨੂੰ ਰਣ–ਖੇਤਰ ਵਿਚ ਨਾਲ ਲੈ ਜਾਂਦਾ ਸੀ। ਇਸ ਲਈ ਆਪਣੇ ਬਚਪਨ ਵਿਚ ਹੀ ਇਸ ਨੌਜਵਾਨ ਨੇ ਯੁੱਧ ਦਾ ਬਹੁਤ ਕੁਝ ਵੇਖ ਲਿਆ।

ਪਰ ਉਸ ਨੇ ਹੋਰ ਵਿਦਿਆ ਨਾ ਪ੍ਰਾਪਤ ਕੀਤੀ ਅਤੇ ਉਹ ਆਪਣਾ ਨਾਮ ਵੀ ਨਹੀਂ ਸੀ ਲਿਖ ਸਕਦਾ। ਜਦੋਂ ਰਣਜੀਤ ਸਿੰਘ ਅਜੇ ਬਾਰਾਂ ਸਾਲਾਂ ਦਾ ਹੀ ਸੀ, ਸੰਨ 1792 ਵਿਚ ਉਸ ਦਾ ਪਿਤਾ ਕਾਲਵਾਸ ਹੋ ਗਿਆ।

ਜਾਇਦਾਦ ਕਾਫ਼ੀ ਵੱਡੀ ਸੀ, ਇਸ ਲਈ ਕੁਝ ਚਿਰ ਲਈ ਉਸ ਦੀ ਮਾਂ ਨੇ ਉਸ ਦਾ ਬੰਦੋਬਸਤ ਕੀਤਾ। ਪਰੰਤੂ ਉਹ ਇਕ ਕਮਜ਼ੋਰ ਸਵਾਣੀ ਸੀ, ਇਸ ਲਈ ਮਿਸਲ ਦਾ ਪ੍ਰਬੰਧ ਛੇਤੀ ਹੀ ਵਿਗੜਨ ਲੱਗ ਪਿਆ। ਜਦੋਂ ਰਣਜੀਤ ਸਿੰਘ 16 ਸਾਲਾਂ ਦਾ ਹੋਇਆ ਉਸ ਨੇ ਹਰ ਵਸਤੂ ਆਪਣੇ ਹੱਥ ਵਿਚ ਲੈ ਲਈ। ਬਿਨਾਂ ਕਿਸੇ ਹੋਰ ਬਾਹਰਲੇ ਦਖ਼ਲ ਦੇ

ਉਹ ਸ਼ੁਕਰਚਕੀਆਂ ਦਾ ਮੁੱਖੀ ਬਣ ਗਿਆ ।

ਕਨ੍ਹਈਆ ਮਿਸਲ ਦੀ ਅੱਗੇ ਹੀ ਉਸ ਨਾਲ ਸੰਧੀ ਸੀ । ਇਸ ਮਿਸਲ ਦੀ ਹਾਕਿਮ ਇਕ ਲਾਇਕ ਸਵਾਣੀ ਸਦਾ ਕੌਰ ਸੀ, ਜੋ ਰਣਜੀਤ ਸਿੰਘ ਦੀ ਸੱਸ ਸੀ । ਉਸ ਨੇ ਸ਼ੁਕਰਚਕੀਆਂ ਦੀ ਵਧਦੀ ਤਾਕਤ ਨੂੰ ਵੇਖ ਲਿਆ ਅਤੇ ਆਪਣੇ ਬਲਵਾਨ ਗਵਾਂਢੀ ਨਾਲ ਕਿਸੇ ਬਖੇੜੇ ਤੋਂ ਬਚਣ ਲਈ ਉਸ ਨੇ ਯੁਵਕ ਸ਼ਹਿਜ਼ਾਦੇ, ਰਣਜੀਤ ਸਿੰਘ, ਨਾਲ ਆਪਣੀ ਧੀ ਦੀ ਸ਼ਾਦੀ ਕਰ ਦਿੱਤੀ ਸੀ । ਉਸ ਸਮੇਂ ਤੋਂ ਮਗਰੋਂ ਇਹ ਦੋਵੇਂ ਮਿਸਲਾਂ ਇਕ ਹੋ ਕੇ ਕਾਰ-ਵਿਹਾਰ ਕਰਦੀਆਂ ਸਨ । ਸੰਨ 1821 ਵਿਚ ਰਣਜੀਤ ਸਿੰਘ ਦੀ ਆਪਣੀ ਸੱਸ ਨਾਲ ਅਣਬਣ ਹੋ ਗਈ ਅਤੇ ਉਸ ਨੇ ਉਸ ਦੇ ਇਲਾਕੇ ਪੁਰ ਕਬਜ਼ਾ ਕਰ ਲਿਆ ।

ਜਦੋਂ ਉਸ ਨੇ ਆਪਣੇ ਪਿਤਾ ਦੀ ਰਿਆਸਤ ਦਾ ਪ੍ਰਬੰਧ ਪੂਰੀ ਤਰ੍ਹਾਂ ਸੰਭਾਲ ਲਿਆ ਉਸ ਦੀ ਪਹਿਲੀ ਅਤੇ ਸਭ ਤੋਂ ਵੱਧ ਇਛਿਆ ਲਾਹੌਰ ਨੂੰ ਹਥਿਆਣ ਦੀ ਸੀ । ਇਹ ਸੂਬੇ ਦਾ ਇਕ ਮੁੱਖੀ ਸ਼ਹਿਰ ਸੀ ਅਤੇ ਜੋ ਵੀ ਪੰਜਾਬ ਦਾ ਮਾਲਕ ਬਣਨਾ ਚਾਹੁੰਦਾ ਸੀ ਉਸ ਲਈ ਇਹ ਜ਼ਰੂਰੀ ਸੀ ਕਿ ਉਹ ਪਹਿਲਾਂ ਇਸ ਪੁਰ ਕਬਜ਼ਾ ਕਰੇ । ਅਫ਼ਗਾਨ ਹਕੂਮਤ ਹੁਣ ਬਹੁਤ ਕਮਜ਼ੋਰ ਹੋ ਗਈ ਸੀ ਅਤੇ ਸ਼ਹਿਰ ਭੰਗੀ ਮਿਸਲ ਦੇ ਤਿੰਨ ਸਿੱਖ ਸਰਦਾਰਾਂ ਦੇ ਹੱਥ ਵਿਚ ਸੀ । ਇਨ੍ਹਾਂ ਸਰਦਾਰਾਂ ਨੇ ਇਸ ਦਾ ਪ੍ਰਬੰਧ ਅਜਿਹਾ ਭੈੜਾ ਕੀਤਾ ਕਿ ਲੋਕੀਂ ਉਨ੍ਹਾਂ ਦੀ ਹਕੂਮਤ ਤੋਂ ਤੰਗ ਆ ਗਏ । ਸੰਨ 1799 ਵਿਚ ਹਿੰਦੂ, ਮੁਸਲਮਾਨ ਅਤੇ ਸਿੱਖ ਆਗੂਆਂ ਨੇ ਰਣਜੀਤ ਸਿੰਘ ਨੂੰ ਸੁਨੇਹਾ ਭੇਜਿਆ ਕਿ ਆ ਕੇ ਸ਼ਹਿਰ ਦਾ ਕਬਜ਼ਾ ਲੈ ਲਵੇ ।

ਉਹ ਬਹੁਤ ਸਾਰੀ ਫ਼ੌਜ ਲੈ ਕੇ ਆ ਗਿਆ ਅਤੇ ਲੋਕਾਂ ਨੇ ਉਸ ਨੂੰ ਆਪਣਾ ਪ੍ਰਾਣ ਰੱਖਿਅਕ ਜਾਣ ਕੇ "ਜੀ ਆਇਆਂ ਨੂੰ" ਆਖਿਆ । ਉਸ ਨੇ ਲਾਹੌਰ ਮੱਲ ਲਿਆ ਅਤੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ ।

ਭੰਗੀਆਂ ਨੇ, ਜਿਨ੍ਹਾਂ ਨੂੰ ਲਾਹੌਰ ਵਿਚੋਂ ਬਾਹਰ ਕੱਢ ਦਿੱਤਾ ਗਿਆ ਸੀ, ਨੇ ਰਾਮਗੜ੍ਹੀਆਂ ਨਾਲ ਗੰਢ ਤੁਪ ਕਰ ਲਈ ਅਤੇ ਫੈਸਲਾ ਕੀਤਾ ਕਿ ਰਣਜੀਤ ਸਿੰਘ ਦੀ ਵਧਦੀ ਤਾਕਤ ਨੂੰ ਕੁਚਲ ਦਿੱਤਾ ਜਾਵੇ। ਪਰ ਉਹ ਉਨ੍ਹਾਂ ਤੋਂ ਹੱਦੋਂ ਵੱਧ ਤੇਜ਼ ਨਿਕਲਿਆ। ਉਹ ਇਕ ਤਕੜੀ ਫ਼ੌਜ ਲੈ ਕੇ ਉਨ੍ਹਾਂ ਤੇ ਜਾ ਪਿਆ ਅਤੇ ਉਨ੍ਹਾਂ ਦੀਆਂ ਮੁੱਖੀ ਥਾਵਾਂ ਪੁਰ ਕਬਜ਼ਾ ਕਰ ਲਿਆ। ਅੰਤ ਨੂੰ ਸੰਨ 1802 ਵਿਚ ਉਸ ਨੇ ਅੰਮ੍ਰਿਤਸਰ ਵੀ ਉਨ੍ਹਾਂ ਪਾਸੋਂ ਲੈ ਲਿਆ। ਇਹ ਸੱਟ ਅਜਿਹੀ ਚੂਰ ਕਰਨ ਵਾਲੀ ਸੀ ਕਿ ਫਿਰ ਉਹ ਆਪਣੇ ਆਪ ਨੂੰ ਬਹਾਲ ਨਾ ਕਰ ਸਕੇ। ਕੁਝ ਵਰ੍ਹੇ ਮਗਰੋਂ ਰਾਮਗੜ੍ਹੀਆਂ ਨਾਲ ਵੀ ਅਜਿਹਾ ਹੀ ਸਲੂਕ ਕੀਤਾ ਗਿਆ। ਰਣਜੀਤ ਸਿੰਘ ਦੀ ਵਫ਼ਾਦਾਰੀ ਨਾਲ ਸੇਵਾ ਕਰ ਕੇ ਆਹਲੂਵਾਲੀਆਂ ਨੇ ਆਪਣੇ ਆਪ ਨੂੰ ਬਚਾ ਲਿਆ।

ਮਾਝੇ ਦੀਆਂ ਮਿਸਲਾਂ ਨਾਲ ਇਸ ਭਾਂਤ ਵਰਤ ਕੇ ਉਸ ਨੇ ਆਪਣਾ ਧਿਆਨ ਮਾਲਵੇ ਦੀਆਂ ਮਿਸਲਾਂ ਵੱਲ ਮੋੜਿਆ। ਪਰ ਉਨ੍ਹਾਂ ਨੇ ਅੰਗ੍ਰੇਜ਼ਾਂ ਕੋਲ ਸਹਾਇਤਾ ਦੀ ਬੇਨਤੀ ਕਰ ਕੇ ਆਪਣੇ ਆਪ ਨੂੰ ਬਚਾ ਲਿਆ। ਪਹਿਲਾਂ ਰਣਜੀਤ ਸਿੰਘ ਨੂੰ ਬੁਰਾ ਲੱਗਾ ਕਿ ਅੰਗ੍ਰੇਜ਼ ਉਸ ਦੇ ਮਾਮਲਿਆਂ ਵਿਚ ਦਖ਼ਲ ਦੇਣ। ਪਰੰਤੂ ਆਖ਼ਿਰਕਾਰ ਉਹ ਮੰਨ ਗਿਆ ਅਤੇ ਆਪਣੇ ਰਾਜ ਦੀ ਪੂਰਬੀ ਹੱਦ ਸਤਲੁਜ ਪ੍ਰਵਾਨ ਕਰ ਲਈ।

ਇਸ ਪ੍ਰਕਾਰ ਸਾਰੀਆਂ ਸਿੱਖ ਰਿਆਸਤਾਂ ਨੂੰ ਇਕ ਮੁੱਖ–ਅਧਿਕਾਰੀ ਦੇ ਮਾਤਹਤ ਲਿਆਉਣ ਦੇ ਰਣਜੀਤ ਸਿੰਘ ਦੇ ਰਾਹ ਵਿਚ ਰੋਕ ਪਾ ਦਿੱਤੀ ਗਈ। ਇਹ ਉਸ ਦੇ ਸੁਪਨਿਆਂ ਵਿਚੋਂ ਇਕ ਸੀ, ਪਰ ਇਹ ਤੋੜ ਨਾ ਚੜ੍ਹਿਆ। ਉਸ ਨੂੰ ਸਤਲੁਜ ਦੇ ਪੱਛਮੀ ਅਤੇ ਉੱਤਰੀ ਇਲਾਕਿਆਂ ਪੁਰ ਹੀ ਸੰਤੋਖ ਕਰਨਾ ਪਿਆ। ਐਪਰ ਅੰਗ੍ਰੇਜ਼ਾਂ ਦੀ ਦੋਸਤੀ ਇਕ ਹੋਰ ਪ੍ਰਕਾਰ ਨਾਲ ਲਾਭਵੰਦੀ ਸਾਬਿਤ ਹੋਈ। ਪੂਰਬ ਦਿਸ਼ਾ ਵਿਚ ਕੋਈ ਵੈਰੀ ਨਾ ਰਿਹਾ ਜਿਸ ਤੋਂ ਉਸ ਨੂੰ ਡਰ ਹੋਵੇ, ਅਤੇ

ਇਸ ਲਈ ਉਹ ਪੱਛਮ ਵੱਲ ਆਪਣੀ ਤਾਕਤ ਵਧਾ ਸਕਦਾ ਸੀ ।

ਉਸ ਨੇ ਆਪਣੀਆਂ ਫ਼ੌਜਾਂ ਦੀ ਸਿਖਲਾਈ ਯੂਰਪੀਨ ਢੰਗ ਨਾਲ ਕੀਤੀ ਅਤੇ ਉਨ੍ਹਾਂ ਨੂੰ ਉਹੋ ਜਿਹਾ ਹੀ ਨਿਪੁੰਨ ਅਤੇ ਬਲਵਾਨ ਬਣਾਇਆ ਜਿਹੋ ਜਿਹੀ ਕੋਈ ਵੀ ਫ਼ੌਜ ਯੂਰਪ ਜਾਂ ਏਸ਼ੀਆ ਵਿਚ ਸੀ । ਉਸ ਨੇ ਸਿੱਖ ਅਤੇ ਗ਼ੈਰ-ਸਿੱਖ ਨੌਕਰ ਰਖੇ ਅਤੇ ਉਨ੍ਹਾਂ ਵਿਚ ਕੋਈ ਭਿੰਨ-ਭੇਦ ਨਾ ਰਖਿਆ । ਸੰਨ 1822 ਤੋਂ ਮਗਰੋਂ ਉਸ ਨੇ ਯੂਰਪੀਨ ਵੀ ਨੌਕਰ ਰਖ ਲਏ ।

ਅੰਗ੍ਰੇਜ਼ਾਂ ਨਾਲ ਸੰਧੀ ਪੁਰ ਸੰਨ 1809 ਵਿਚ ਦਸਤਖ਼ਤ ਕਰ ਕੇ ਮਹਾਰਾਜੇ ਨੇ ਗੋਰਖਿਆਂ ਤੋਂ ਕਾਂਗੜੇ ਨੂੰ ਬਚਾਉਣ ਲਈ ਉਸ ਸ਼ਹਿਰ ਪੁਰ ਚੜ੍ਹਾਈ ਕੀਤੀ ਅਤੇ ਗੋਰਖਿਆਂ ਤੋਂ ਬਚਾ ਕੇ ਉਸ ਪੁਰ ਆਪਣਾ ਕਬਜ਼ਾ ਕਰ ਲਿਆ । ਫਿਰ ਉਸ ਨੇ ਪੰਜਾਬ ਦੀ ਵਿਜੈ ਵੱਲ ਆਪਣਾ ਗੰਭੀਰ ਧਿਆਨ ਮੋੜਿਆ । ਤਿੰਨ ਤਾਕਤਾਂ ਸਨ ਜਿਨ੍ਹਾਂ ਨਾਲ ਉਸ ਨੇ ਨਜਿਠਣਾ ਸੀ—ਮੁਲਤਾਨ, ਕਸ਼ਮੀਰ ਅਤੇ ਪਸ਼ੌਰ । ਤਿੰਨ ਵੇਰ ਉਸ ਨੇ ਮੁਲਤਾਨ ਦਾ ਕਿਲ੍ਹਾ ਸਰ ਕਰਨ ਦਾ ਯਤਨ ਕੀਤਾ, ਪਰੰਤੂ ਨਵਾਬ ਮੁਜ਼ੱਫਰ ਖ਼ਾਨ ਨੇ ਇਸ ਦੀ ਰੱਖਿਆ ਇਸ ਯੋਗਤਾ ਨਾਲ ਕੀਤੀ ਕਿ ਸਿੱਖ ਉਸ ਦੇ ਵਿਰੁਧ ਬਹੁਤ ਕੁਝ ਨਾ ਕਰ ਸਕੇ । ਛੇਕੜ ਸੰਨ 1818 ਵਿਚ ਰਣਜੀਤ ਸਿੰਘ ਨੇ ਆਪਣੀ ਸਭ ਤੋਂ ਵਧੀਕ ਬਲਵਾਨ ਫ਼ੌਜ ਉਸ ਪੁਰ ਹਮਲਾ ਕਰਨ ਲਈ ਭੇਜੀ । ਬੁੱਢੇ ਬਹਾਦਰ ਨਵਾਬ ਨੇ ਅੰਤ ਤੀਕ ਉਸ ਦੀ ਰੱਖਿਆ ਕੀਤੀ ਅਤੇ ਯੁੱਧ ਕਰਦਾ ਹੀ ਮੋਇਆ । ਫਿਰ ਇਹ ਕਿਲ੍ਹਾ ਸਣੇ ਸਾਰੇ ਲੁਟ ਦੇ ਮਾਲ ਦੇ ਫ਼ਤਿਹ ਹੋ ਗਿਆ ।

ਸੰਨ 1819 ਵਿਚ ਉਸ ਨੇ ਕਸ਼ਮੀਰ ਜਿੱਤ ਲਿਆ ਜਿਸ ਤੇ ਉਸ ਨੇ ਪਹਿਲਾਂ ਕਈ ਵੇਰ ਬਿਨਾਂ ਕਾਮਯਾਬੀ ਦੇ ਹਮਲੇ ਕੀਤੇ ਸਨ । ਉਸੇ ਤਰ੍ਹਾਂ ਉਸ ਨੇ ਅਟਕ ਅਤੇ ਡੇਰਾਜਾਤ ਪੁਰ ਭੀ ਅਧਿਕਾਰ ਕਰ ਲਿਆ । ਪਸ਼ੌਰ ਸੰਨ 1823 ਵਿਚ ਨੌਸ਼ਹਰੇ ਇਕ ਵੱਡੀ ਲਹੂ-ਵੀਟ੍ਹ ਲੜਾਈ ਦੇ ਮਗਰੋਂ ਫ਼ਤਿਹ ਹੋ ਗਿਆ । ਰਣਜੀਤ ਸਿੰਘ ਦੀਆਂ ਅੱਗੇ ਵਧਦੀਆਂ

ਫ਼ੌਜਾਂ ਸਿੰਧ ਨੂੰ ਵੀ ਜਿੱਤ ਲੈਂਦੀਆਂ, ਪਰ ਉਥੇ ਅੰਗ੍ਰੇਜ਼ਾਂ ਨੇ ਉਸ ਨੂੰ ਰੋਕ ਪਾ ਦਿੱਤੀ।

ਹੁਣ ਮਹਾਰਾਜੇ ਦੀ ਮਸ਼ਹੂਰੀ ਸਿਖਰ ਪੁਰ ਪੁਜ ਚੁੱਕੀ ਸੀ ਅਤੇ ਦੂਰ ਦੂਰ ਦੇ ਰਾਜੇ ਉਸ ਨਾਲ ਦੋਸਤੀ ਗੰਢਣਾ ਚਾਹੁੰਦੇ ਸਨ। ਇੰਗਲੈਂਡ ਦੇ ਬਾਦਸ਼ਾਹ ਨੇ ਵੀ ਕੁਝ ਸੁੰਦਰ ਘੋੜੇ ਤੁਹਫ਼ੇ ਵਜੋਂ ਭੇਜੇ। ਹਿੰਦੁਸਤਾਨ ਦੇ ਗਵਰਨਰ ਜਨਰਲ ਲਾਰਡ ਬੈਂਟਿਕ ਨੇ ਰੋਪੜ ਵਿਚ ਉਸ ਨਾਲ ਮੁਲਾਕਾਤ ਕਰਨ ਵਿਚ ਫਖ਼ਰ ਅਨੁਭਵ ਕੀਤਾ ਅਤੇ ਇਕ ਹੋਰ ਗਵਰਨਰ ਜਨਰਲ ਲਾਰਡ ਐਕਲੈਂਡ ਉਸ ਦੀ ਆਪਣੀ ਰਾਜਧਾਨੀ ਲਾਹੌਰ ਵਿਚ ਉਸ ਨੂੰ ਮਿਲਣ ਲਈ ਆਇਆ।

ਅੰਤ ਤੀਕ ਉਹ ਅੰਗ੍ਰੇਜ਼ਾਂ ਦਾ ਇਕ ਪੱਕਾ ਦੋਸਤ ਰਿਹਾ। ਜਦੋਂ ਸੰਨ 1838 ਵਿਚ ਉਨ੍ਹਾਂ ਆਪਣੀ ਫ਼ੌਜ ਸ਼ਾਹ ਸੁਜਾਅ ਨੂੰ ਮੁੜ ਤਖ਼ਤ ਪੁਰ ਬਿਠਾਣ ਲਈ ਕਾਬੁਲ ਭੇਜੀ, ਉਨ੍ਹਾਂ ਨਾਲ ਉਸ ਨੇ ਵੀ ਆਪਣੀ ਫ਼ੌਜ ਭੇਜੀ। ਐਪਰ ਛੇਤੀ ਹੀ ਮਗਰੋਂ ਸੰਨ 1839 ਵਿਚ ਉਸ ਨੇ ਪ੍ਰਾਣ ਤਿਆਗ ਦਿੱਤੇ।

ਭਾਵੇਂ ਰਣਜੀਤ ਸਿੰਘ ਵਿਚ ਕੁਝ ਵਿਅਕਤੀਗਤ ਦੋਸ਼ ਸਨ, ਪਰ ਉਹ ਇਕ ਚੰਗਾ ਅਤੇ ਯੋਗ ਹਾਕਿਮ ਸੀ। ਉਸ ਦੇਸ਼ ਵਿਚ ਜੋ ਸਦਾ ਲੜਾਈਆਂ ਅਤੇ ਲਹੂ-ਵੀਟੀ ਦਾ ਸ਼ਿਕਾਰ ਬਣਿਆ ਰਿਹਾ ਸੀ ਉਸ ਨੇ ਇਕ ਪੁਰਅਮਨ ਸਰਕਾਰ ਅਸਥਾਪਨ ਕੀਤੀ। ਉਸ ਨੇ ਸਿੱਖਾਂ ਦੇ ਨਾਲ ਨਾਲ ਹੀ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਵੀ ਵੱਡੇ ਵੱਡੇ ਅਹੁਦੇ ਦਿੱਤੇ। ਉਹ ਬੜਾ ਖੁਲ੍ਹ ਦਿਲਾ ਸੀ ਅਤੇ ਨਿਆਂ ਕਰਨ ਅਤੇ ਦਾਤਾਂ ਦੇਣ ਵਿਚ ਉਸ ਨੇ ਹਿੰਦੂਆਂ ਮੁਸਲਮਾਨਾਂ ਵਿਚ ਕੋਈ ਤਮੀਜ਼ ਨਾ ਕੀਤੀ। ਇਸ ਨਾਲ ਉਸ ਦੀ ਹਰਮਨ ਪਿਆਰਤਾ ਬਹੁਤ ਵਧੀ। ਜਦੋਂ ਉਸ ਨੇ ਪ੍ਰਾਣ ਤਿਆਗੇ ਸਾਰੀ ਜਨਤਾ ਨੇ ਉਸ ਦੀ ਮੌਤ ਦਾ ਮਾਤਮ ਕੀਤਾ।

# ਰਣਜੀਤ ਸਿੰਘ ਮਗਰੋਂ

ਰਣਜੀਤ ਸਿੰਘ ਦੀ ਵਿਸ਼ੇਸ਼ ਤਾਕਤ ਉਸ ਦੀ ਸ਼ਾਨਦਾਰ ਫ਼ੌਜ ਵਿਚ ਅਤੇ ਉਨ੍ਹਾਂ ਲਾਇਕ ਆਦਮੀਆਂ ਵਿਚ ਸੀ ਜੋ ਉਸ ਨੇ ਆਪਣੇ ਚੁਗਿਰਦੇ ਇਕੱਠੇ ਕੀਤੇ ਸਨ। ਪਰੰਤੂ ਜਦੋਂ ਮਹਾਰਾਜੇ ਦਾ ਬਲਵਾਨ ਹੱਥ ਉਨ੍ਹਾਂ ਨੂੰ ਸੰਭਾਲ ਵਿਚ ਰਖਣ ਲਈ ਨਾ ਰਿਹਾ, ਉਹ ਸਿੱਖਾਂ ਦੀ ਬਰਬਾਦੀ ਦਾ ਕਾਰਣ ਬਣ ਗਏ। ਫ਼ੌਜ ਨੇ ਆਪਣੇ ਆਪ ਨੂੰ ਰਾਜ ਦਾ ਮਾਲਿਕ ਸਮਝਣਾ ਆਰੰਭ ਕਰ ਦਿੱਤਾ। ਉਹ ਕਿਸੇ ਵੀ ਚਤੁਰ ਆਗੂ ਦੀ ਸੇਵਾ ਕਰਨ ਨੂੰ ਤਿਆਰ ਹੋ ਜਾਂਦੀ ਜੋ ਉਨ੍ਹਾਂ ਨੂੰ ਕਾਫ਼ੀ ਤਨਖ਼ਾਹ ਦੇਣੀ ਕਰਦਾ। ਦੋਹਾਂ ਸਿੱਖਾਂ ਅਤੇ ਡੋਗਰਿਆਂ ਵਿਚ ਕਈ ਅਜਿਹੇ ਆਗੂ ਸਨ ਜੋ ਆਪਣੇ ਆਪ ਨੂੰ ਵੱਡਾ ਬਣਾਣ ਦਾ ਯਤਨ ਕਰ ਰਹੇ ਸਨ।

ਰਣਜੀਤ ਸਿੰਘ ਦਾ ਜਾਨਸ਼ੀਨ ਖੜਕ ਸਿੰਘ ਕਮਜ਼ੋਰ ਬੰਦਾ ਸੀ ਅਤੇ ਉਸ ਦਾ ਵਜ਼ੀਰ ਧਿਆਨ ਸਿੰਘ ਹਰ ਗੱਲ ਆਪਣੀ ਮਰਜ਼ੀ ਅਨੁਸਾਰ ਕਰਦਾ ਸੀ। ਪਰੰਤੂ ਜਦੋਂ ਸੰਨ 1840 ਵਿਚ ਖੜਕ ਸਿੰਘ ਮਰ ਗਿਆ ਅਤੇ ਨੌਨਿਹਾਲ ਸਿੰਘ ਤਖ਼ਤ ਪੁਰ ਬੈਠਾ, ਵਜ਼ੀਰ ਨੂੰ ਆਪਣੀ ਪਦਵੀ ਸੁਰੱਖਿਅਤ ਨਾ ਅਨੁਭਵ ਹੋਈ। ਨੌਨਿਹਾਲ ਸਿੰਘ ਆਪਣੇ ਦਾਦੇ ਜਿਤਨਾ ਹੀ ਤਕੜਾ ਸੀ ਅਤੇ ਖ਼ੁਦ ਰਾਜ ਦੇ ਮਾਮਲਿਆਂ ਦਾ ਪ੍ਰਬੰਧ ਕਰਨ ਦੇ ਯੋਗ ਸੀ। ਧਿਆਨ ਸਿੰਘ ਨੇ ਮਹਿਸੂਸ ਕੀਤਾ ਕਿ ਆਪਣੀ ਖੋਹੀ ਗਈ ਤਾਕਤ ਨੂੰ ਮੁੜ ਪ੍ਰਾਪਤ ਕਰਨ ਦਾ ਕੇਵਲ ਇਕੋ ਢੰਗ ਨੌਨਿਹਾਲ ਸਿੰਘ ਤੋਂ ਛੁਟਕਾਰਾ ਪਾਉਣਾ ਹੈ। ਕਿਸਮਤ ਨੇ

ਉਸ ਦੀ ਮਦਦ ਕੀਤੀ। ਜਦੋਂ ਨੌਨਿਹਾਲ ਸਿੰਘ ਆਪਣੇ ਪਿਤਾ ਦੀ ਚਿਤਾ ਤੋਂ ਵਾਪਿਸ ਆ ਰਿਹਾ ਸੀ ਉਸ ਦਾ ਰਾਹ ਇਕ ਛੱਤੀ ਹੋਈ ਫਾਟਕ ਹੇਠੋਂ ਸੀ। ਉਹ ਸਾਰੀ ਇਮਾਰਤ ਸ਼ਹਿਜ਼ਾਦੇ ਉਪਰ ਡਿਗ ਪਈ ਅਤੇ ਉਸ ਨੂੰ ਥਾਈਂ ਮਾਰ ਦਿੱਤਾ।

ਧਿਆਨ ਸਿੰਘ ਨੇ ਰਣਜੀਤ ਸਿੰਘ ਦੇ ਇਕ ਹੋਰ ਪੁੱਤਰ ਸ਼ੇਰ ਸਿੰਘ ਨੂੰ ਤਖ਼ਤ ਪੁਰ ਬਿਠਾਇਆ, ਪਰੰਤੂ ਦਰਬਾਰ ਵਿਚ ਇਕ ਹੋਰ ਟੋਲੀ ਨੇ ਤਾਕਤ ਹਾਸਿਲ ਕਰ ਲਈ। ਇਸ ਵਿਚ ਸਿੱਖ ਸ਼ਾਮਿਲ ਸਨ। ਇਸ ਦੇ ਆਗੂ ਸੰਧਾਵਾਲੀਏ ਭਰਾ ਸਨ ਜੋ ਮਹਾਰਾਜਾ ਸ਼ੇਰ ਸਿੰਘ ਅਤੇ ਉਸ ਦੇ ਡੋਗਰੇ ਵਜ਼ੀਰ ਨੂੰ ਪਸੰਦ ਨਹੀਂ ਸਨ ਕਰਦੇ। ਉਨ੍ਹਾਂ ਨੇ ਮਹਾਰਾਜਾ ਖੜਕ ਸਿੰਘ ਦੀ ਵਿਧਵਾ ਰਾਣੀ ਚੰਦ ਕੌਰ ਨੂੰ ਹਕੂਮਤ ਲਈ ਪੇਸ਼ ਕੀਤਾ। ਸ਼ੇਰ ਸਿੰਘ ਨੂੰ ਪਿੱਛੇ ਹਟਣਾ ਪਿਆ ਪਰੰਤੂ ਫ਼ੌਜ ਦੀ ਸਹਾਇਤਾ ਨਾਲ ਛੇਤੀ ਹੀ ਆਪਣਾ ਤਖ਼ਤ ਉਸਨੇ ਮੁੜ ਸੰਭਾਲ ਲਿਆ।

ਜਿਸ ਫ਼ੌਜ ਨੇ ਸ਼ੇਰ ਸਿੰਘ ਨੂੰ ਬਾਦਸ਼ਾਹ ਬਣਾਇਆ ਸੀ, ਹੁਣ ਆਪਣੇ ਆਪ ਨੂੰ ਸਰਵ-ਬਲਧਾਰਨੀ ਅਨੁਭਵ ਕੀਤਾ। ਉਹ ਉਸ ਦਾ ਹੁਕਮ ਨਹੀਂ ਸੀ ਮੰਨਦੀ ਅਤੇ ਉਹ ਸਤਲੁਜ ਪਾਰੋਂ ਅੰਗ੍ਰੇਜ਼ਾਂ ਦੀ ਮਦਦ ਮੰਗਣ ਲਈ ਮਜਬੂਰ ਹੋਇਆ। ਇਸ ਕਾਰਣ ਸਿਪਾਹੀ ਉਸ ਨਾਲ ਵਧੀਕ ਘ੍ਰਿਣਾ ਕਰਨ ਲੱਗ ਪਏ। ਉਨ੍ਹਾਂ ਨੇ ਆਪਣੀਆਂ ਪੰਚਾਇਤਾਂ, ਅਰਥਾਤ ਫ਼ੌਜ ਦਿਆਂ ਮੁਖ਼ਤਲਿਫ਼ ਭਾਗਾਂ ਤੋਂ ਚੁਣੇ ਹੋਏ ਪੰਜਾਂ ਪੰਚਾਂ ਦੀਆਂ ਕਮੇਟੀਆਂ ਬਣਾ ਲਈਆਂ।

ਮਹਾਰਾਜੇ ਨੂੰ ਜੋ ਸਹਾਇਤਾ ਦੀ ਲੋੜ ਸੀ ਅੰਗ੍ਰੇਜ਼ ਦੇਣ ਨੂੰ ਬਿਲਕੁਲ ਤਿਆਰ ਸਨ। ਉਨ੍ਹਾਂ ਨੇ ਆਖਿਆ ਕਿ ਅਸੀਂ 12,000 ਫ਼ੌਜ ਲੈ ਕੇ ਪੰਜਾਬ ਵਿਚ ਆ ਜਾਵਾਂਗੇ ਅਤੇ ਸਿੱਖ ਫ਼ੌਜ ਨੂੰ ਹਰਾ ਕੇ ਮਹਾਰਾਜੇ ਨੂੰ ਫਿਰ ਤਖ਼ਤ ਪੁਰ ਬਿਠਾ ਦਿਆਂਗੇ। ਜਦੋਂ ਸ਼ੇਰ ਸਿੰਘ ਨੂੰ ਉਨ੍ਹਾਂ ਦੀ ਯੋਜਨਾ ਦਾ ਪਤਾ ਲੱਗਾ ਉਹ ਬਹੁਤ ਡਰਿਆ। ਉਸ ਨੇ ਆਪਣੇ ਗਲੇ ਪਰ ਉਂਗਲੀ ਫੇਰ ਕੇ ਦਸਿਆ ਕਿ ਸਿੱਖ ਮੇਰੇ ਨਾਲ ਇਹ ਸਲੂਕ

ਕਰਨਗੇ, ਜੇ ਕਦੀ ਮੈਂ ਬਦੇਸ਼ੀਆਂ ਦੀ ਫ਼ੌਜ ਆਪਣੀ ਸਹਾਇਤਾ ਲਈ ਮੰਗਵਾਈ।

ਸੰਧਾਵਾਲੀਆਂ ਨੂੰ ਮੁੜ ਆਪਣਾ ਕ੍ਰਿਪਾ ਪਾਤਰ ਬਣਾ ਕੇ ਉਸ ਨੇ ਸਿੱਖਾਂ ਨੂੰ ਖ਼ੁਸ਼ ਕਰਨ ਦਾ ਯਤਨ ਕੀਤਾ। ਧਿਆਨ ਸਿੰਘ ਨੇ ਇਸ ਵਿਚ ਆਪਣੇ ਲਈ ਖ਼ਤਰਾ ਅਨੁਭਵ ਕੀਤਾ ਅਤੇ ਸ਼ੇਰ ਸਿੰਘ ਨੂੰ ਮਾਰ ਮੁਕਾਣ ਵਿਚ ਹੀ ਉਸਨੇ ਆਪਣੀ ਸਲਾਮਤੀ ਵੇਖੀ। ਇਕ ਛਲ ਨਾਲ ਉਸ ਨੇ ਸੰਧਾਵਾਲੀਏ ਕੋਲੋਂ ਹੀ ਮਹਾਰਾਜੇ ਨੂੰ ਮਰਵਾ ਦਿੱਤਾ। ਇਹ ਘਟਨਾ ਸੰਨ 1843 ਵਿਚ ਵਾਪਰੀ। ਪਰ ਉਨ੍ਹਾਂ ਧਿਆਨ ਸਿੰਘ ਦੀ ਚਾਲ ਨੂੰ ਸਮਝ ਲਿਆ ਅਤੇ ਧਿਆਨ ਸਿੰਘ ਨੂੰ ਵੀ ਮੁਕਾ ਦਿੱਤਾ।

ਹੁਣ ਸੰਧਾਵਾਲੀਆਂ ਦੀ ਵਾਰੀ ਆਈ। ਧਿਆਨ ਸਿੰਘ ਦੇ ਪੁੱਤਰ ਹੀਰਾ ਸਿੰਘ ਨੇ ਉਨ੍ਹਾਂ ਨੂੰ ਮਾਰ ਦਿੱਤਾ। ਰਣਜੀਤ ਸਿੰਘ ਦੇ ਇਕ ਹੋਰ ਪੁੱਤਰ ਦਲੀਪ ਸਿੰਘ ਨੂੰ ਮਹਾਰਾਜਾ ਬਣਾ ਦਿੱਤਾ ਗਿਆ ਅਤੇ ਹੀਰਾ ਸਿੰਘ ਉਸ ਦਾ ਵਜ਼ੀਰ ਬਣਿਆ।

ਮਹਾਰਾਜਾ ਕੇਵਲ ਪੰਜ ਸਾਲ ਦਾ ਬੱਚਾ ਸੀ। ਉਸ ਦਾ ਮਾਮਾ ਜਵਾਹਰ ਸਿੰਘ, ਜੋ ਉਸ ਦਾ ਅਸਲੀ ਸਰਪ੍ਰਸਤ ਸੀ, ਵਜ਼ੀਰ ਹੀਰਾ ਸਿੰਘ ਅਤੇ ਮਹਾਰਾਜ ਦੇ ਪ੍ਰਾਈਵੇਟ ਉਸਤਾਦ ਜੱਲੇ ਦੀਆਂ ਕੁਝ ਕਰਤੂਤਾਂ ਤੋਂ ਗੁੱਸੇ ਹੋ ਗਿਆ। ਇਹ ਦੋਨੋਂ ਰਾਜਪੂਤ ਸਿੱਖ-ਆਚਾਰ ਨੂੰ ਨਹੀਂ ਸਨ ਸਮਝਦੇ ਅਤੇ ਸਿੱਖਾਂ ਨਾਲ ਵਰਤਦਿਆਂ ਉਨ੍ਹਾਂ ਬਹੁਤ ਸਾਰੀਆਂ ਗ਼ਲਤੀਆਂ ਕੀਤੀਆਂ। ਮਹਾਰਾਜਾ ਦਲੀਪ ਸਿੰਘ ਦੀ ਮਾਤਾ ਰਾਣੀ ਜਿੰਦਾਂ ਨਾਲ ਬਦਸਲੂਕੀ ਕਰ ਕੇ ਉਨ੍ਹਾਂ ਸਿੱਖਾਂ ਨੂੰ ਨਾਰਾਜ਼ ਕਰ ਦਿੱਤਾ। ਰਾਣੀ ਨੇ ਸਿਪਾਹੀਆਂ ਪਾਸ ਅਪੀਲ ਕੀਤੀ। ਫ਼ੌਜੀਆਂ ਨੇ ਹੀਰਾ ਸਿੰਘ ਅਤੇ ਪੰਡਿਤ ਜੱਲਾ ਦੋਹਾਂ ਨੂੰ ਮਾਰ ਦਿੱਤਾ। ਫਿਰ ਉਸ ਦਾ ਭਰਾ ਜਵਾਹਰ ਸਿੰਘ ਵਜ਼ੀਰ ਹੋ ਗਿਆ।

ਉਹ ਵੀ ਫੌਜਾਂ ਨੂੰ ਬਹੁਤ ਚਿਰ ਤੀਕ ਖ਼ੁਸ਼ ਨਾ ਰਖ ਸਕਿਆ। ਅੰਗ੍ਰੇਜ਼ ਲਈ ਉਹ ਦਾ ਸਨੇਹ ਪਸੰਦ ਨਹੀਂ ਸੀ ਕੀਤਾ ਜਾਂਦਾ। ਜਦੋਂ

ਉਸ ਨੇ ਰਣਜੀਤ ਸਿੰਘ ਦੇ ਇਕ ਹੋਰ ਪੁੱਤਰ ਪਸ਼ੌਰਾ ਸਿੰਘ ਨੂੰ ਮਰਵਾ ਦਿੱਤਾ, ਫੌਜੀਆਂ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ। ਫ਼ੌਜੀ ਪੰਚਾਇਤਾਂ ਨੇ ਰਲ ਕੇ ਇਕੱਤਰਤਾ ਬੁਲਾਈ ਅਤੇ ਫੈਸਲਾ ਕੀਤਾ ਕਿ ਉਸ ਨੂੰ ਇਸ ਰਾਜਧ੍ਰੋਹ ਦੀ ਸਜ਼ਾ ਮੌਤ ਦਿੱਤੀ ਜਾਵੇ। ਇਸ ਲਈ ਉਸ ਨੂੰ ਮੀਆਂ ਮੀਰ ਦੇ ਮੈਦਾਨ ਵਿਚ ਹਾਜ਼ਰ ਹੋਣ ਦਾ ਹੁਕਮ ਹੋਇਆ ਅਤੇ ਉਥੇ ਉਸ ਨੂੰ ਗੋਲੀ ਨਾਲ ਮਾਰ ਦਿੱਤਾ ਗਿਆ।

ਆਪਣੇ ਭਰਾ ਦੀ ਮੌਤ ਤੇ ਰਾਣੀ ਜਿੰਦਾਂ ਨੂੰ ਬਹੁਤ ਗੁੱਸਾ ਆਇਆ ਅਤੇ ਉਸ ਨੇ ਖੁਲ੍ਹੇ ਸ਼ਬਦਾਂ ਵਿਚ ਫ਼ੌਜ ਨੂੰ ਬੁਰਾ ਭਲਾ ਕਿਹਾ।

# ਸਿੱਖ ਰਾਜ ਦੀ ਸਮਾਪਤੀ

ਸੰਨ 1845 ਵਿਚ ਸਿੱਖਾਂ ਅਤੇ ਅੰਗ੍ਰੇਜ਼ਾਂ ਵਿਚ ਲੜਾਈ ਆਰੰਭ ਹੋ ਗਈ। ਪਰ ਦੋਵੇਂ ਧਿਰਾਂ ਕੁਝ ਪਹਿਲਾਂ ਤੋਂ ਤਿਆਰੀਆਂ ਕਰ ਰਹੀਆਂ ਸਨ। ਕਿਉਂਜੁ ਕੋਈ ਆਦਮੀ ਵੀ ਇਤਨਾ ਬਲਵਾਨ ਨਹੀਂ ਸੀ ਕਿ ਸਿੱਖ ਫ਼ੌਜ ਨੂੰ ਸੰਭਾਲ ਸਕੇ, ਇਹ ਡਰ ਪੈਦਾ ਹੋ ਗਿਆ ਕਿ ਥੋੜ੍ਹੇ ਚਿਰ ਮਗਰੋਂ ਲਾਹੌਰ ਵਿਚ ਕੋਈ ਸਰਕਾਰ ਨਹੀਂ ਰਹੇਗੀ। ਨਿਸ਼ਚਿਤ ਹੀ ਇਸ ਦਾ ਸਿੱਟਾ ਦੇਸ਼ ਵਿਚ ਗੜਬੜ ਨਿਕਲੇਗਾ ਅਤੇ ਸ਼ਾਇਦ ਅੰਗ੍ਰੇਜ਼ਾਂ ਨਾਲ ਜੰਗ ਵੀ ਛਿੜ ਪਵੇ। ਅੰਗ੍ਰੇਜ਼ਾਂ ਨੇ ਇਸ ਲਈ ਸਰਹੱਦ ਪੁਰ ਆਪਣੀ ਫ਼ੌਜ ਵਧੀਕ ਕਰ ਦਿੱਤੀ।

ਸਿੱਖਾਂ ਨੇ ਇਨ੍ਹਾਂ ਤਿਆਰੀਆਂ ਦਾ ਇਹ ਭਾਵ ਸਮਝਿਆ ਕਿ ਅੰਗ੍ਰੇਜ਼ ਸਾਡੇ ਦੇਸ਼ ਪੁਰ ਛੇਤੀ ਹੀ ਹਮਲਾ ਕਰਨ ਵਾਲੇ ਹਨ। ਸਿੱਖ ਆਪਣੀ ਕਾਮਯਾਬੀ ਪੁਰ ਪੂਰਨ ਨਿਸ਼ਚਾ ਕਰ ਕੇ ਅੱਗੇ ਵਧੇ ਪਰ ਉਨ੍ਹਾਂ ਦੇ ਅਫ਼ਸਰਾਂ ਨੇ ਆਪਣਾ ਫ਼ਰਜ਼ ਚੰਗੀ ਤਰ੍ਹਾਂ ਨਾ ਨਿਬਾਹਿਆ। ਇਸ ਵੇਲੇ ਲਾਲ ਸਿੰਘ ਵਜ਼ੀਰ ਸੀ ਅਤੇ ਤੇਜਾ ਸਿੰਘ ਫ਼ੌਜ ਦਾ ਮੁੱਖੀ। ਇਹ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦੀਆਂ ਫ਼ੌਜਾਂ ਜਿੱਤਣ।

ਫਿਰੋਜ਼ਪੁਰ ਲਾਲ ਸਿੰਘ ਦੇ ਰਾਹ ਵਿਚ ਸੀ ਪਰ ਉਸ ਨੇ ਉਸ ਪੁਰ ਹਮਲਾ ਨਾ ਕੀਤਾ। ਉਹ ਆਪਣੀ ਫ਼ੌਜ ਮੁਦਕੀ ਲੈ ਗਿਆ ਜੋ ਵੀਹ ਮੀਲ ਦੀ ਵਿਥ ਪੁਰ ਸੀ। ਉਥੇ ਅੰਗ੍ਰੇਜ਼ੀ ਫ਼ੌਜ, ਜਿਸ ਦਾ ਆਗੂ ਸਰ ਹੀਊ ਗਫ ਮੁੱਖੀ ਕਮਾਨੀਅਰ ਸੀ, ਉਡੀਕ ਕਰ ਰਹੀ ਸੀ। ਜਿਵੇਂ

ਹੀ ਉਸ ਦੇ ਆਦਮੀਆਂ ਨੇ ਲੜਨਾ ਆਰੰਭ ਕੀਤਾ, ਲਾਲ ਸਿੰਘ ਉਨ੍ਹਾਂ ਨੂੰ ਛਡ ਕੇ ਨਿਕਲ ਗਿਆ । ਸਿੱਟਾ ਇਹ ਨਿਕਲਿਆ ਕਿ ਸਿੱਖਾਂ ਨੂੰ ਹਾਰ ਹੋ ਗਈ, ਨਾਲੇ ਉਨ੍ਹਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ ।

ਰਾਤ ਸਮੇਂ ਉਹ ਫਿਰੋਜ਼ਪੁਰ ਸ਼ਹਿਰ ਨੂੰ ਪਿੱਛੇ ਪਰਤ ਗਏ ਜਿਥੇ ਉਨ੍ਹਾਂ ਨੇ ਇਕ ਤਕੜਾ ਮੋਰਚਾ ਮੱਲ ਲਿਆ । ਅੰਗ੍ਰੇਜ਼ ਵੀ ਆ ਪਹੁੰਚੇ ਅਤੇ ਫਿਰੋਜ਼ਪੁਰੋਂ ਇਕ ਹੋਰ ਕੁਮਕ ਉਨ੍ਹਾਂ ਨਾਲ ਆ ਰਲੀ । ਦੋਹਾਂ ਪਾਸਿਆਂ ਤੋਂ ਮਾਰੂ ਗੋਲਾ-ਬਾਰੀ ਹੋਈ ਅਤੇ ਅੰਗ੍ਰੇਜ਼ ਹੈਰਾਨ ਹੋ ਰਹੇ ਸਨ ਕਿ ਸਿੱਖ ਕਿਸ ਤਰ੍ਹਾਂ ਆਪਣੀਆਂ ਤੋਪਾਂ ਚਲਾ ਰਹੇ ਹਨ । ਬੜੀ ਮੁਸ਼ਕਿਲ ਨਾਲ ਉਹ ਆਪਣੇ ਵਿਰੋਧੀਆਂ ਨੂੰ ਰਣ-ਖੇਤਰ ਵਿਚੋਂ ਨਠਾਣ ਦੇ ਯੋਗ ਹੋਏ ।

ਇਹ ਲੜਾਈ ਅਜੇ ਮੁੱਕੀ ਹੀ ਸੀ ਕਿ ਇਕ ਹੋਰ ਸਿੱਖ ਫ਼ੌਜ ਉਥੇ ਆ ਪਹੁੰਚੀ । ਇਹ ਤੇਜਾ ਸਿੰਘ ਦੀ ਕਮਾਨ ਹੇਠਾਂ ਸੀ । ਜੇ ਕਦੀ ਇਹ ਸਾਰੀ ਤਾਕਤ ਅੰਗ੍ਰੇਜ਼ਾਂ ਵਿਰੁਧ ਵਰਤਦਾ ਤਾਂ ਉਸ ਦਿਨ ਉਹ ਜਿੱਤ ਪ੍ਰਾਪਤ ਕਰ ਲੈਂਦਾ, ਕਿਉਂਜੁ ਅੰਗ੍ਰੇਜ਼ ਫ਼ੌਜਾਂ ਬਹੁਤ ਥਕ ਗਈਆਂ ਸਨ ਅਤੇ ਉਨ੍ਹਾਂ ਪਾਸ ਨਾ ਖ਼ੁਰਾਕ ਸੀ ਨਾ ਬਾਰੂਦ । ਪਰ ਉਹ ਬਹੁਤ ਹੈਰਾਨ ਅਤੇ ਖ਼ੁਸ਼ ਹੋਏ ਜਦੋਂ ਉਹ ਥੋੜ੍ਹੇ ਜਿਹੇ ਗੋਲੇ ਚਲਾ ਕੇ ਪਿੱਛੇ ਮੁੜ ਗਿਆ । ਇਸ ਪ੍ਰਕਾਰ ਫ਼ਤਿਹ ਅੰਗ੍ਰੇਜ਼ਾਂ ਦੇ ਹੱਥ ਰਹੀ ।

ਸਿੱਖ ਫ਼ੌਜ ਸਤਲੁਜੋਂ ਮੁੜ ਪਾਰ ਹੋ ਗਈ ਅਤੇ ਅੰਗ੍ਰੇਜ਼ੀ ਫ਼ੌਜ ਫਿਰੋਜ਼ਪੁਰ ਆਰਾਮ ਕਰ ਰਹੀ ਸੀ । ਅੰਗ੍ਰੇਜ਼ ਜਦ ਤੋੜੀ ਤਾਜ਼ਾ ਕੁਮਕ ਨਾ ਆ ਜਾਵੇ ਲੜਨ ਨੂੰ ਤਿਆਰ ਨਹੀਂ ਸਨ । ਇਸ ਗੱਲ ਤੋਂ ਸਿੱਖਾਂ ਦਾ ਹੌਸਲਾ ਵਧਿਆ ਅਤੇ ਸੰਨ 1846 ਦੇ ਆਰੰਭ ਵਿਚ ਉਨ੍ਹਾਂ ਨੇ ਫਿਰ ਸਤਲੁਜ ਪਾਰ ਕਰ ਲਿਆ । ਲੁਧਿਆਣੇ ਦੇ ਨੇੜੇ ਬੱਦੋਵਾਲ ਵਿਚ ਉਨ੍ਹਾਂ ਨੂੰ ਜਿੱਤ ਪ੍ਰਾਪਤ ਹੋਈ, ਪਰੰਤੂ ਥੋੜ੍ਹੇ ਦਿਨ ਮਗਰੋਂ ਅਲੀਵਾਲ ਵਿਚ ਉਹ ਬੁਰੀ ਤਰ੍ਹਾਂ ਹਾਰ ਗਏ ।

ਫਿਰ ਸਿੱਖਾਂ ਨੇ ਸਤਲੁਜ ਦੇ ਖੱਬੇ ਕੰਢੇ ਆਪਣੀ ਫ਼ੌਜ ਦਾ ਸਭ ਤੋਂ ਚੰਗਾ ਭਾਗ ਇਕੱਤ੍ਰਿਤ ਕੀਤਾ ਅਤੇ ਸਭਰਾਉਂ ਵਿਚ ਅੰਤਲੀ ਲੜਾਈ

ਲੜੀ। ਅੱਗੇ ਵਾਂਗ ਇਥੇ ਵੀ ਸਿਪਾਹੀਆਂ ਆਪਣਾ ਪੂਰਾ ਫ਼ਰਜ਼ ਨਿਬਾਹਿਆ ਪਰੰਤੂ ਆਗੂਆਂ ਨੇ ਕੁਝ ਨਾ ਕੀਤਾ। ਪਹਿਲਾਂ ਸਿੱਖਾਂ ਦੇ ਮਾਰੂ ਗੋਲਿਆਂ ਨੇ ਬਹੁਤ ਸਾਰੇ ਅੰਗ੍ਰੇਜ਼ਾਂ ਦੇ ਆਦਮੀ ਮਾਰ ਦਿੱਤੇ ਪਰ ਉਨ੍ਹਾਂ ਦੀ ਅਡੋਲ ਦਲੇਰੀ ਅਤੇ ਚੰਗੀ ਅਗਵਾਈ ਕਾਰਣ ਜਿੱਤ ਉਨ੍ਹਾਂ ਦੇ ਹਿੱਸੇ ਹੀ ਆਈ। ਤੇਜਾ ਸਿੰਘ ਸਿੱਖ ਫ਼ੌਜ ਦਾ ਕਮਾਨੀਅਰ ਪਹਿਲਾ ਆਦਮੀ ਸੀ ਜੋ ਨਠਿਆ। ਪੁਲ ਤੋਂ ਆਪ ਗੁਜ਼ਰ ਕੇ ਉਸ ਨੇ ਇਹ ਤੋੜ ਦਿੱਤਾ। ਖ਼ਾਲਸਾ ਫ਼ੌਜ ਕਦਮ ਕਦਮ ਕਰ ਕੇ ਪਿੱਛੇ ਧੱਕੀ ਗਈ। ਅੰਤ ਉਨ੍ਹਾਂ ਨੂੰ ਦਰਿਆ ਵਿਚ ਵੜਨਾ ਪੈ ਗਿਆ।

ਹਜ਼ਾਰਾਂ ਹੀ, ਜੋ ਪਾਣੀ ਵਿਚ ਹੱਥ ਪੈਰ ਮਾਰ ਰਹੇ ਸਨ, ਗੋਲੀਆਂ ਦਾ ਸ਼ਿਕਾਰ ਹੋਏ ਅਤੇ ਹਜ਼ਾਰਾਂ ਨੂੰ ਦਰਿਆ ਰੋੜ੍ਹ ਕੇ ਲੈ ਗਿਆ। ਦੁਸ਼ਮਣ ਵੀ ਬਹੁਤ ਹੀ ਹੈਰਾਨ ਸਨ ਜਦੋਂ ਉਨ੍ਹਾਂ ਨੇ ਸਿੱਖ ਸਿਪਾਹੀਆਂ ਨੂੰ ਬਹਾਦਰਾਨਾ ਢੰਗ ਨਾਲ ਮਰਦੇ ਵੇਖਿਆ।

ਅੰਗ੍ਰੇਜ਼ੀ ਫ਼ੌਜ ਸਤਲੁਜ ਪਾਰ ਕਰ ਕੇ ਸੰਨ 1846 ਵਿਚ ਲਾਹੌਰ ਅੰਦਰ ਦਾਖ਼ਿਲ ਹੋ ਗਈ। ਸਾਰਾ ਪੰਜਾਬ ਉਨ੍ਹਾਂ ਦੇ ਰਹਿਮ ਪੁਰ ਸੀ, ਪਰ ਉਹ ਸਿੱਖਾਂ ਨਾਲ ਸਖ਼ਤੀ ਨਹੀਂ ਸਨ ਕਰਨੀ ਚਾਹੁੰਦੇ। ਉਨ੍ਹਾਂ ਜਲੰਧਰ ਦੁਆਬੇ ਅਤੇ ਸਿੱਖਾਂ ਦੇ ਉਨ੍ਹਾਂ ਇਲਾਕਿਆਂ ਪੁਰ, ਜੋ ਸਤਲੁਜ ਦੇ ਦੱਖਣ ਵੱਲ ਸਨ, ਕਬਜ਼ਾ ਕਰ ਲਿਆ। ਸਿੱਖ ਰਾਜ ਨੂੰ ਡੇਢ ਕਰੋੜ ਰੁਪਿਆ ਯੁੱਧ ਦਾ ਖ਼ਰਚਾ ਦੇਣਾ ਪਿਆ। ਸਿੱਖ 50 ਲੱਖ ਰੁਪਏ ਤੋਂ ਵਧੀਕ ਨਹੀਂ ਦੇ ਸਕਦੇ ਸਨ ਅਤੇ ਬਾਕੀ ਰਕਮ ਵਸੂਲ ਕਰਨ ਲਈ ਕਸ਼ਮੀਰ ਪ੍ਰਾਂਤ ਉਨ੍ਹਾਂ ਪਾਸੋਂ ਲੈ ਕੇ ਧਿਆਨ ਸਿੰਘ ਦੇ ਭਰਾ ਰਾਜਾ ਗੁਲਾਬ ਸਿੰਘ ਨੂੰ ਦੇ ਦਿੱਤਾ ਗਿਆ। ਸਿੱਖ ਫ਼ੌਜ ਦੀ ਗਿਣਤੀ ਘਟਾਈ ਗਈ ਅਤੇ ਸਾਰੀਆਂ ਤੋਪਾਂ ਜੋ ਅੰਗ੍ਰੇਜ਼ਾਂ ਵਿਰੁੱਧ ਵਰਤੀਆਂ ਗਈਆਂ ਸਨ ਉਨ੍ਹਾਂ ਦੇ ਹਵਾਲੇ ਕਰ ਦਿੱਤੀਆਂ ਗਈਆਂ।

ਇਹ ਵੀ ਤੈ ਹੋਇਆ ਕਿ ਕੁਝ ਅੰਗ੍ਰੇਜ਼ੀ ਫ਼ੌਜ ਸਿੱਖ ਸਰਕਾਰ ਦੀ ਸਹਾਇਤਾ ਲਈ ਸਾਲ ਦੇ ਅੰਤ ਤੀਕ ਲਾਹੌਰ ਰਹੇ। ਪਰੰਤੂ ਸਰਦਾਰ

ਆਪਣੀ ਫ਼ੌਜ ਤੋਂ ਇਤਨੇ ਡਰਦੇ ਸਨ ਕਿ ਉਨ੍ਹਾਂ ਅੰਗ੍ਰੇਜ਼ੀ ਸਰਕਾਰ ਨੂੰ ਬੇਨਤੀ ਕੀਤੀ ਕਿ ਉਹ ਸਾਲ ਖ਼ਤਮ ਹੋਣ ਤੇ ਆਪਣੀ ਫੌਜ ਨਾ ਹਟਾਵੇ। ਇਕ ਨਵੀਂ ਸੰਧੀ ਪੁਰ ਦਸਤਖ਼ਤ ਕੀਤੇ ਗਏ ਜਿਸ ਦੁਆਰਾ ਅੰਗ੍ਰੇਜ਼ਾਂ ਇਹ ਮੰਨਿਆ ਕਿ ਅੱਠਾਂ ਵਰ੍ਹਿਆਂ ਲਈ, ਜਦ ਤੀਕ ਮਹਾਰਾਜਾ ਬਾਲਗ਼ ਹੁੰਦਾ ਹੈ, ਅਸੀਂ ਆਪਣੀ ਫ਼ੌਜ ਦਈ ਰਖਾਂਗੇ। ਇਸ ਸਹਾਇਤਾ ਲਈ ਲਾਹੌਰ ਦਰਬਾਰ ਨੂੰ 22 ਲੱਖ ਰੁਪਿਆ ਸਾਲ ਦਾ ਦੇਣਾ ਪਵੇਗਾ। ਵਿਚਲੇ ਅਰਸੇ ਲਈ ਅੱਠਾਂ ਸਰਦਾਰਾਂ ਦੀ ਇਕ ਕੌਂਸਿਲ ਹਕੂਮਤ ਦਾ ਕੰਮ ਚਲਾਣ ਲਈ ਥਾਪੀ ਗਈ। ਇਸ ਕੌਂਸਿਲ ਨੇ ਇਕ ਬਰਤਾਨਵੀ ਰੈਜ਼ੀਡੰਟ ਹੈਨਰੀ ਲਾਰੰਸ ਦੇ ਮਾਤਹਤ ਕੰਮ ਚਲਾਣਾ ਸੀ। ਉਹ ਬੜਾ ਲਾਇਕ ਆਦਮੀ ਸੀ ਅਤੇ ਉਸ ਨੇ ਸਿੱਖਾਂ ਨੂੰ ਇਕ ਚੰਗੀ ਹਕੂਮਤ ਕਾਇਮ ਕਰਨ ਲਈ ਸਹਾਇਤਾ ਦੇਣ ਦਾ ਹਰ ਯਤਨ ਕੀਤਾ। ਪਰੰਤੂ ਸਿੱਖਾਂ ਨੂੰ ਆਪਣੀ ਹਾਰ ਨਹੀਂ ਸੀ ਭੁੱਲੀ ਅਤੇ ਉਹ ਬਦਲਾ ਲੈਣ ਲਈ ਤੜਪ ਰਹੇ ਸਨ।

ਸੰਨ 1848 ਵਿਚ ਫਿਰ ਗੜਬੜ ਸ਼ੁਰੂ ਹੋ ਗਈ। ਪਹਿਲਾਂ ਮੁਲਤਾਨ ਵਿਚ ਇਕ ਛੋਟੀ ਜਿਹੀ ਬਗ਼ਾਵਤ ਹੋਈ। ਉਥੇ ਦੋ ਬਰਤਾਨਵੀ ਅਫ਼ਸਰ ਕਤਲ ਕੀਤੇ ਗਏ। ਇਹ ਬਗਾਵਤ ਸੌਖ ਨਾਲ ਦਬਾਈ ਜਾ ਸਕਦੀ ਸੀ ਜੇ ਬਰਤਾਨਵੀ ਸਹਾਇਤਾ ਵੇਲੇ ਸਿਰ ਅਪੜ ਜਾਂਦੀ। ਪਰੰਤੂ ਇਸ ਦੇ ਪਹਿਲਾਂ ਕਿ ਲਾਰਡ ਗੱਫ ਕੋਈ ਕਦਮ ਚੁੱਕੇ, ਕਈ ਮਹੀਨੇ ਐਵੇਂ ਹੀ ਗੁਜ਼ਰਨ ਦਿੱਤੇ ਗਏ। ਇਸ ਸਮੇਂ ਵਿਚ ਛੋਟੀ ਜਿਹੀ ਬਗ਼ਾਵਤ ਵੱਧ ਗਈ ਅਤੇ ਸਾਰਾ ਖ਼ਾਲਸਾ ਹਥਿਆਰ ਬੰਨ ਕੇ ਉਠ ਖੜੋਤਾ। ਸ਼ੇਰ ਸਿੰਘ ਹੇਠਾਂ ਜੋ ਫ਼ੌਜ ਮੁਲਤਾਨ ਨੂੰ ਫ਼ਤਿਹ ਕਰਨ ਲਈ ਭੇਜੀ ਗਈ ਸੀ ਉਹ ਵੀ ਵੈਰੀਆਂ ਨਾਲ ਰਲ ਗਈ।

ਫਿਰ ਬਰਤਾਨਵੀ ਫ਼ੌਜਾਂ ਚਨਾਬ ਤੀਕ ਲੈ ਜਾਈਆਂ ਗਈਆਂ। ਥੋੜ੍ਹੀਆਂ ਜਿਹੀਆਂ ਨਿੱਕੀਆਂ ਨਿੱਕੀਆਂ ਝੜਪਾਂ ਮਗਰੋਂ ਸਿੱਖ ਫ਼ੌਜ ਪਿਛੇ ਹਟਦੀ ਜਿਹਲਮ ਤੀਕ ਜਾ ਅਪੜੀ ਅਤੇ ਚੇਲੀਆਂ ਵਾਲੇ ਇਕ ਤਕੜਾ

ਮੋਰਚਾ ਮੱਲ ਲਿਆ। ਇਥੇ ਇਕ ਵੱਡੀ ਲੜਾਈ ਹੋਈ ਜਿਸ ਵਿਚ ਦੋਹਾਂ ਪਾਸਿਆਂ ਨੇ ਜੇਤੂ ਹੋਣ ਦਾ ਦਾਅਵਾ ਕੀਤਾ। ਫਿਰ ਗੁਜਰਾਤ ਤੇ ਸਿੱਖਾਂ ਨੂੰ ਪੂਰਨ ਹਾਰ ਹੋ ਗਈ। ਉਨ੍ਹਾਂ ਦੀ ਪ੍ਰਸੰਸਾ ਯੋਗ ਫ਼ੌਜ ਖਿੰਡਪੁੰਡ ਗਈ ਅਤੇ ਆਖ਼ਰੀ ਟੋਲੇ ਨੇ ਰਾਵਲਪਿੰਡੀ ਦੇ ਨੇੜੇ ਮਾਣਕਿਆ ਮਾਣਕਿਆਲੇ ਆਪਣੇ ਹਥਿਆਰ ਰਖ ਦਿੱਤੇ।

ਉਹ ਦ੍ਰਿਸ਼ ਬੜਾ ਕਰੁਣਾਜਨਕ ਸੀ ਜਦੋਂ ਬਹਾਦਰ ਪੁਰਾਣੇ ਸਿਪਾਹੀਆਂ ਨੂੰ ਹਥਿਆਰ ਹੇਠਾਂ ਰਖ ਦੇਣ ਦਾ ਹੁਕਮ ਦਿੱਤਾ ਗਿਆ। ਹਰ ਇਕ ਆਦਮੀ ਆਪਣੀ ਤਲਵਾਰ ਲੈ ਕੇ ਅੱਗੇ ਵਧਦਾ ਅਤੇ ਉਸ ਨੂੰ ਛਾਤੀ ਨਾਲ ਲਾ ਕੇ ਉਸ ਪੁਰ ਅਥਰੂ ਵਹਾ ਕੇ ਢੇਰ ਪੁਰ ਹੇਠਾਂ ਰਖ ਦਿੰਦਾ।

ਇਸ ਤਰ੍ਹਾਂ ਖ਼ਾਲਸੇ ਦਾ ਸੂਰਜ ਅਸਤ ਹੋ ਗਿਆ। ਪੰਜਾਬ ਬਰਤਾਨੀਆ ਦੇ ਅਧਿਕਾਰ ਹੇਠਾਂ ਆ ਗਿਆ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਪੈਨਸ਼ਨ ਦੇ ਦਿੱਤੀ ਗਈ।

# ਸਿੱਖਾਂ ਵਿਚ ਵਰਤਮਾਨ ਜਾਗ੍ਰਿਤੀ

ਆਪਣੀ ਹਾਰ ਤੋਂ ਮਗਰੋਂ ਸਿੱਖ ਕੁਝ ਚਿਰ ਬੜੇ ਉਦਾਸ ਰਹੇ। ਪਰੰਤੂ ਅੰਗ੍ਰੇਜ਼ਾਂ, ਜੋ ਉਨ੍ਹਾਂ ਦੀ ਬਹਾਦਰੀ ਦੇ ਸੱਚੇ ਦਿਲੋਂ ਪ੍ਰਸ਼ੰਸਕ ਸਨ, ਛੇਤੀ ਹੀ ਉਨ੍ਹਾਂ ਦਾ ਹੱਥ ਫੜ ਲਿਆ। ਉਨ੍ਹਾਂ ਨੇ ਆਪਣੀਆਂ ਫ਼ੌਜਾਂ ਵਿਚ ਸਿੱਖਾਂ ਨੂੰ ਇਕ ਆਦਰਯੋਗ ਥਾਂ ਦਿੱਤੀ ਅਤੇ ਸਿੱਖ ਵੀ ਉਨ੍ਹਾਂ ਨੂੰ ਆਪਣੇ ਮਿੱਤਰ ਸਮਝਣ ਲਗ ਪਏ। ਉਹ ਆਪਣੀ ਦੁਸ਼ਮਣੀ ਨੂੰ ਇਥੋਂ ਤੀਕ ਭੁੱਲ ਗਏ ਕਿ ਜਦੋਂ ਸੰਨ 1857 ਵਿਚ ਬਹੁਤ ਸਾਰੇ ਹਿੰਦੁਸਤਾਨੀ ਅੰਗ੍ਰੇਜ਼ਾਂ ਵਿਰੁਧ ਉਠ ਖੜੋਤੇ, ਸਿੱਖ ਪੱਕੇ ਤੌਰ ਪੁਰ ਉਨ੍ਹਾਂ ਨਾਲ ਰਹੇ। ਉਸ ਸਮੇਂ ਦੇ ਮਗਰੋਂ ਸਿੱਖ ਬਹੁਤ ਵਫ਼ਾਦਾਰੀ ਨਾਲ ਬਰਤਾਨਵੀਆਂ ਖ਼ਾਤਰ ਲੜਾਈਆਂ ਕਰਦੇ ਰਹੇ। ਜਿਥੇ ਕਿਤੇ ਵੀ ਸਖ਼ਤ ਲੜਾਈ ਕਰਨ ਦੀ ਲੋੜ ਪੈਂਦੀ, ਉਥੇ ਉਹ ਜੰਗ ਦੀ ਸਭ ਤੋਂ ਮੂਹਰਲੀ ਕਤਾਰ ਵਿਚ ਵਿਖਾਈ ਦਿੰਦੇ।

ਫ਼ੌਜ ਵਿਚ ਸਿੱਖਾਂ ਦੇ ਪ੍ਰਵੇਸ਼ ਨੇ ਨਾ ਕੇਵਲ ਸਰਕਾਰ ਨੂੰ ਲਾਭ ਪਹੁੰਚਾਇਆ, ਇਹ ਸਿੱਖਾਂ ਲਈ ਵੀ ਇਕ ਵੱਡਾ ਸਹਾਇਕ ਸਾਬਿਤ ਹੋਇਆ। ਆਪਣੇ ਰਾਜ ਦੇ ਦਿਨਾਂ ਵਿਚ ਉਹ ਆਪਣੇ ਧਰਮ ਵਿਚ ਬਹੁਤ ਢਿੱਲੇ ਹੋ ਗਏ ਸਨ। ਜਦੋਂ ਰਾਜ ਦਾ ਅਰਥ ਕੇਵਲ ਹੀਰੇ ਅਤੇ ਪੁਸ਼ਾਕ ਹੀ ਸੀ, ਸਿੱਖੀ ਵੀ ਕੇਵਲ ਪੱਗ ਅਤੇ ਦਾੜ੍ਹੀ ਦਾ ਫ਼ੈਸ਼ਨ ਹੀ ਰਹਿ ਗਈ। ਜਦੋਂ ਉਨ੍ਹਾਂ ਦੀ ਹਕੂਮਤ ਖ਼ਤਮ ਹੋ ਗਈ, ਤਦੋਂ ਸਿੱਖੀ ਦੀਆਂ ਇਨ੍ਹਾਂ ਜ਼ਾਹਿਰਾ ਨਿਸ਼ਾਨੀਆਂ ਲਈ ਵੀ ਖ਼ਤਰਾ ਪੈਦਾ ਹੋ ਗਿਆ। ਲੋਕ

ਅੰਮ੍ਰਿਤ ਛਕਣ ਤੋਂ ਡਰਦੇ ਸਨ। ਜਦੋਂ ਸਿੱਖ ਬਰਤਾਨਵੀ ਫ਼ੌਜ ਵਿਚ ਭਰਤੀ ਹੋ ਗਏ ਇਹ ਅੰਮ੍ਰਿਤ ਛਕਣ ਦਾ ਰਿਵਾਜ ਵੀ ਸੁਰਜੀਤ ਹੋ ਗਿਆ। ਜੋ ਵੀ ਰੰਗਰੂਟ ਫ਼ੌਜ ਵਿਚ ਭਰਤੀ ਹੁੰਦਾ ਉਸ ਨੂੰ ਅੰਮ੍ਰਿਤ ਛਕਣਾ ਪੈਂਦਾ ਅਤੇ ਨਾਲ ਲਗਦੇ ਚਿੰਨ੍ਹ ਵੀ ਧਾਰਨ ਕਰਨੇ ਪੈਂਦੇ।

ਪੱਛਮੀ ਵਿਦਿਆ ਦੇ ਪ੍ਰਸਾਰ ਨਾਲ ਸਿੱਖ ਆਪਣੀਆਂ ਕਮਜ਼ੋਰੀਆਂ ਨੂੰ ਸਮਝਣ ਲੱਗ ਪਏ। ਭੈੜੇ ਰਿਵਾਜਾਂ ਨੂੰ ਦੂਰ ਕਰਨ ਲਈ ਉਨ੍ਹਾਂ ਵਿਚ ਇਕ ਲਹਿਰ ਆਰੰਭ ਹੋ ਗਈ। ਸੁਧਾਰ ਦਾ ਪਹਿਲਾ ਯਤਨ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਭੈਣੀ ਸਾਹਿਬ ਤੋਂ ਬਾਬਾ ਰਾਮ ਸਿੰਘ (1815–1885) ਨੇ ਸ਼ੁਰੂ ਕੀਤਾ। ਉਸ ਦੇ ਅਨੁਯਾਈਆਂ ਦਾ ਨਾਮ ਨਾਮਧਾਰੀਏ ਪੈ ਗਿਆ। ਉਨ੍ਹਾਂ ਨੇ ਬਹੁਤ ਸਾਰੀਆਂ ਖੋਟੀਆਂ ਰੀਤੀਆਂ ਤੋਂ, ਜੋ ਸਿੱਖਾਂ ਵਿਚ ਆ ਵੜੀਆਂ ਸਨ, ਪਿੱਛਾ ਛੁਡਾ ਲਿਆ। ਪਰੰਤੂ ਕਾਫ਼ੀ ਵਿਦਿਆ ਦੀ ਅਣਹੋਂਦ ਕਾਰਣ ਉਹ ਆਪਣੇ ਆਪ ਨੂੰ ਕਾਬੂ ਵਿਚ ਨਾ ਰਖ ਕੇ ਅਤੇ ਸਰਕਾਰ ਨਾਲ ਉਨ੍ਹਾਂ ਦਾ ਬਖੇੜਾ ਉਠ ਖਲੋਤਾ। ਮਲੇਰ ਕੋਟਲੇ ਵਿਚ ਇਕ ਗਊ-ਬੱਧ ਹੋਣ ਕਰ ਕੇ ਉਨ੍ਹਾਂ ਰਿਆਸਤ ਦੀ ਫ਼ੌਜ ਪੁਰ ਹਮਲਾ ਕਰ ਦਿੱਤਾ। ਬੜੀ ਮੁਸ਼ਕਿਲ ਨਾਲ ਉਨ੍ਹਾਂ ਨਾਮਧਾਰੀਆਂ ਨੂੰ ਘੇਰ ਫੜਿਆ ਗਿਆ ਅਤੇ ਉਨ੍ਹਾਂ ਨੂੰ ਤੋਪਾਂ ਦੇ ਮੂੰਹਾਂ ਅੱਗੇ ਰਖ ਕੇ ਉਡਾਇਆ ਗਿਆ। ਬਾਬਾ ਰਾਮ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਰੰਗੂਨ ਭੇਜਿਆ ਗਿਆ।

ਥੋੜ੍ਹੇ ਸਾਲਾਂ ਮਗਰੋਂ ਸਿੱਖਾਂ ਵਿਚ ਇਕ ਹੋਰ ਲਹਿਰ ਚੱਲੀ ਜਿਸ ਦਾ ਨਾਮ ਸਿੰਘ ਸਭਾ ਲਹਿਰ ਸੀ। ਸੰਨ 1888 ਵਿਚ ਖ਼ਾਲਸਾ ਦੀਵਾਨ ਨਾਮ ਦੀ ਇਕ ਸੁਧਾਰ ਸੰਸਥਾ ਲਾਹੌਰ ਵਿਚ ਕਾਇਮ ਕੀਤੀ ਗਈ। ਇਸ ਨੇ ਪ੍ਰਾਂਤ ਵਿਚ ਸਿੰਘ ਸਭਾਵਾਂ ਦਾ ਇਕ ਜਾਲ ਖਿਲਾਰ ਦਿੱਤਾ। ਇਸ ਦਾ ਵੱਡਾ ਕੰਮ ਵਿਦਿਆ ਪ੍ਰਚਾਰ ਸੀ। ਸੰਨ 1892 ਵਿਚ ਖ਼ਾਲਸਾ ਕਾਲਜ ਨਾਮੀ ਇਕ ਮਹਾਨ ਕਾਲਜ ਦੀ ਨੀਂਹ ਅੰਮ੍ਰਿਤਸਰ ਵਿਚ ਰਖੀ ਗਈ। ਇਸ ਦੀ ਸਹਾਇਤਾ ਸਰਕਾਰ ਅਤੇ ਸਿੱਖ ਰਿਆਸਤਾਂ ਨੇ ਕੀਤੀ।

ਸੰਨ 1908 ਤੋਂ ਵਿਦਿਆ ਹੋਰ ਵਧੀਕ ਫੈਲਣੀ ਸ਼ੁਰੂ ਹੋ ਗਈ। ਇਕ

ਕਾਨਫ਼ਰੰਸ ਦੀ ਸਿਰਜਨਾ ਕੀਤੀ ਗਈ ਅਤੇ ਸਾਲ-ਬ-ਸਾਲ ਵੱਖੋ ਵੱਖ ਥਾਵਾਂ ਤੇ ਇਸ ਦੇ ਸਮਾਗਮ ਹੋਣ ਲੱਗੇ। ਜਿਥੇ ਵੀ ਇਸ ਦਾ ਇਜਲਾਸ ਹੁੰਦਾ, ਸਿੱਖਾਂ ਲਈ ਇਕ ਮਿਡਲ ਜਾਂ ਹਾਈ ਸਕੂਲ ਖੁਲ੍ਹ ਜਾਂਦਾ। ਥੋੜ੍ਹੇ ਸਾਲਾਂ ਵਿਚ ਸਾਰੇ ਸੂਬੇ ਵਿਚ ਖ਼ਾਲਸਾ ਸਕੂਲ ਦਿਸਣ ਲੱਗ ਪਏ।

ਇਹ ਕੰਮ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਨੇ ਕੀਤਾ ਜਿਸ ਨੇ ਖ਼ਾਲਸਾ ਦੀਵਾਨ ਲਾਹੌਰ ਦੀ ਥਾਂ ਮੱਲ ਲਈ ਸੀ।

ਸਿੱਖਾਂ ਵਿਚ ਇਕ ਆਮ ਜਾਗ੍ਰਿਤੀ ਪੈਦਾ ਹੋ ਗਈ ਅਤੇ ਧਰਮ ਅਤੇ ਪੰਥ ਵਿਚੋਂ ਸਾਰੇ ਭੇੜ ਦੂਰ ਕਰਨ ਦੀ ਇਕ ਬਲਵਾਨ ਇਛਿਆ ਉਪਜ ਪਈ। ਐਪਰ ਸਿੱਖਾਂ ਨੇ ਇਹ ਅਨੁਭਵ ਕੀਤਾ ਕਿ ਕੋਈ ਸੁਧਾਰ ਧਰਮ ਜਾਂ ਪੰਥ ਵਿਚ ਸੰਭਵ ਨਹੀਂ ਜਦ ਤੋੜੀ ਸਿੱਖ ਗੁਰਦੁਆਰਿਆਂ ਵਿਚ ਸੁਧਾਰ ਨਾ ਹੋਵੇ। ਗੁਰਦੁਆਰੇ ਉਹ ਅਸਥਾਨ ਸਨ ਜਿਨ੍ਹਾਂ ਵਿਚ ਧਰਮ ਦੀ ਸਿੱਖਿਆ ਦਿੱਤੀ ਜਾਂਦੀ ਸੀ। ਜੇ ਉਨ੍ਹਾਂ ਵਿਚ ਗ਼ਲਤ ਰਿਵਾਜ ਭਰਪੂਰ ਰਹਿਣ ਤਾਂ ਲੋਕ ਉਨ੍ਹਾਂ ਤੋਂ ਕੋਈ ਚੰਗੀ ਸਿੱਖਿਆ ਨਹੀਂ ਲੈ ਸਕਣਗੇ। ਇਸ ਲਈ ਪਹਿਲਾਂ ਉਥੇ ਸੁਧਾਰ ਹੋਣਾ ਜ਼ਰੂਰੀ ਹੈ।

ਇਸ ਵੇਲੇ ਇਹ ਮੰਦਰ ਮਹੰਤਾਂ ਦੇ ਹੱਥ ਵਿਚ ਸਨ। ਉਨ੍ਹਾਂ ਵਿਚ ਸੁਧਾਰ ਕਰਨ ਦਾ ਭਾਵ ਉਨ੍ਹਾਂ ਪੁਰ ਵਸੀਕਾਰ ਪ੍ਰਾਪਤ ਕਰਨਾ ਸੀ। ਪਰ ਸਿੱਖਾਂ ਦਾ ਉਨ੍ਹਾਂ ਪਰ ਕੋਈ ਅਧਿਕਾਰ ਨਹੀਂ ਸੀ। ਇਹ ਅਧਿਕਾਰ ਪ੍ਰਾਪਤ ਕਰਨ ਦੇ ਯਤਨ ਵਿਚ ਉਨ੍ਹਾਂ ਦੀ ਕਾਨੂੰਨ ਨਾਲ ਜਾ ਟੱਕਰ ਲੱਗੀ, ਜਿਸ ਕਾਰਣ ਉਨ੍ਹਾਂ ਨੂੰ ਬਹੁਤ ਮੁਸੀਬਤ ਦਾ ਸਾਹਮਣਾ ਕਰਨਾ ਪਿਆ। ਪਰੰਤੂ ਪਰਮਾਤਮਾ ਦਾ ਧੰਨਵਾਦ ਹੈ ਕਿ ਹੁਣ ਇਕ ਬਹੁਤ ਚੰਗਾ ਕਾਨੂੰਨ ਪਾਸ ਹੋ ਗਿਆ ਹੈ ਜਿਸ ਦੁਆਰਾ ਸਿੱਖਾਂ ਦਾ ਆਪਣੇ ਗੁਰਦੁਆਰਿਆਂ ਪੁਰ ਨਿਯੰਤ੍ਰਣ ਹੋ ਗਿਆ ਹੈ।

ਉਹ ਮਹੰਤਾਂ ਦਾ ਸੁਧਾਰ ਕਰਨਾ ਚਾਹੁੰਦੇ ਸਨ ਪਰ ਹੁਣ ਜਦੋਂ ਉਨ੍ਹਾਂ ਆਪ ਮਹੰਤਾਂ ਦੀ ਥਾਂ ਮੱਲ ਲਈ ਹੈ, ਉਨ੍ਹਾਂ ਨੂੰ ਆਪਣਾ ਸੁਧਾਰ ਕਰਨ ਦੀ ਲੋੜ ਹੋ ਗਈ ਹੈ।